# ਭੂਮਿਕਾ

ਸਿੱਖ ਪੰਥ ਦੇ ਉਸਰਈਏ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੋਕਾਈ ਨੂੰ ਸੱਚ ਦਾ ਰਸਤਾ ਦਿਖਾਉਣ, ਚਲਾਉਣ ਅਤੇ ਅਪਨਾਉਣ ਲਈ ਚਾਰ ਉਦਾਸੀਆਂ ਕੀਤੀਆਂ। ਇਨ੍ਹਾਂ ਉਦਾਸੀਆਂ ਸਮੇਂ ਉਨ੍ਹਾਂ ਆਪਣੇ ਆਪ ਨੂੰ ਧਰਮੀ ਅਖਵਾਉਣ ਵਾਲੇ ਬ੍ਰਹਮਣਾਂ, ਪੰਡਤਾਂ, ਕਾਜੀਆਂ ਮੌਲਾਣਿਆਂ, ਜੋਗੀਆਂ, ਠੱਗਾਂ, ਰਾਖਸ਼ਾਂ, ਦੰਭੀਆਂ ਅਤੇ ਪਾਖੰਡੀਆਂ ਜੋ ਭੋਲੇ-ਭਾਲੇ ਲੋਕਾਂ ਨੂੰ ਵਹਿਮਾਂ, ਭਰਮਾਂ ‘ਚ ਪਾ ਡਰਾ-ਧਮਕਾ ਕੇ ਲੁੱਟ-ਖਸੁੱਟ ਕਰਦੇ ਸਨ ਤੱਕ ਆਪ ਪਹੁੰਚ ਕੇ ਐਸੀ ਹਰਾਮ-ਖੋਰੀ, ਭ੍ਰਿਸ਼ਟਤਾ, ਬਦਚਲਨੀ ਅਤੇ ਕੂੜ ਕ੍ਰਿਆਵਾਂ ਕਰਨ ਤੋਂ ਵਰਜਿਆ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਮੰਦੇ ਕਰਮ ਤਿਆਗ ਕੇ ਕੇਵਲ ਇੱਕ ਅਕਾਲ ਪੁਰਖ ਜੋ ਸਰਬ ਸ਼ਕਤੀਮਾਨ ਹੈ, ਸਰਬ ਵਿਆਪਕ ਹੈ, ਅਗੰਮ ਹੈ, ਅਜੰਮ ਹੈ ਅਤੇ ਬੇਅੰਤ ਹੈ ਦੀ ਮਨੌਤ ਕਰਨ ਲਈ ਪ੍ਰੇਰਿਆ। ਉਨ੍ਹਾਂ ਉਪਦੇਸ਼ ਦਿੱਤਾ ਕਿ ਬੰਦੇ ਨੂੰ ਗੁਰਮੁਖ ਬਣ ਕੇ ਗੁਰਮਤਿ ਅਨੁਸਾਰ ਚੱਲਣਾ ਚਾਹੀਦਾ ਹੈ। ਗੁਰਮਤਿ ਵਿੱਚ ਗੁਰਬਾਣੀ (ਗੁਰ ਸ਼ਬਦ) ਅਤੇ ਸਾਧ ਸੰਗਤ ਹੀ ਉੱਤਮ ਜੀਵਨ ਬਣਾਉਣ ਲਈ ਦੋ ਥੰਮ੍ਹ ਹਨ। ਕਲਜੁਗ ਦੇ ਸਮੇਂ ਅੰਦਰ ਅਕਾਲ ਪੁਰਖ ਦੀ ਕੀਰਤੀ ਨੂੰ ਕੀਰਤਨ ਦੁਆਰਾ ਅਲਾਪਣ ਨੂੰ ਹੀ ਪ੍ਰਧਾਨਗੀ ਦਿੱਤੀ ਗਈ ਹੈ, ਜੈਸੇ ਗੁਰਬਾਣੀ ਦੇ ਮਹਾਂ ਬੋਲ ਹਨ ‘ਕਲਜੁਗ ਮੇ ਕੀਰਤਨ ਪਰਧਾਨਾ ਗੁਰਮੁਖ ਜਪੀਏ ਲਾਇ ਧਿਆਨਾ’। ਭਾਈ ਗੁਰਦਾਸ ਜੀ ਅਨੁਸਾਰ ਸਤਿਗੁਰਾਂ ਨੇ ਸ਼ਬਦ ਕੀਰਤਨ ਲਈ ਰਬਾਬੀ ਭਾਈ ਮਰਦਾਨਾ ਨੂੰ ਨਾਲ ਲਿਆ। ਭਾਈ ਗੁਰਦਾਸ ਜੀ ਕਥਨ ਕਰਦੇ ਹਨ:

ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।
ਚੜ੍ਹਿਆ ਸੋਧਣ ਧਰਤਿ ਲੁਕਾਈ। (ਵਾਰ ੧, ਪਉੜੀ ੨੪)

ਗੁਰੂ ਨਾਨਕ ਦੇਵ ਜੀ ਨੇ ਇਸ ਗੱਲ ’ਤੇ ਵੀ ਜੋਰ ਦਿੱਤਾ ਕਿ ਜੇਕਰ ਆਪਣੇ ਆਪ ਨੂੰ ਧਰਮੀ ਅਖਵਾਉਣ ਵਾਲੇ ਬੰਦੇ ਸਹੀ ਅਤੇ ਸੱਚ ਦੇ ਰਸਤੇ ’ਤੇ ਚੱਲ ਪੈਣ ਤਾਂ ਉਹ ਆਪਣਾ ਅਤੇ ਲੋਕਾਈ ਦਾ ਸੁਧਾਰ ਕਰ ਸਕਦੇ ਹਨ।

ਪਹਿਲੀ ਉਦਾਸੀ (1499-1509 ਈਸਵੀ) ਦੌਰਾਨ ਗੁਰੂ ਜੀ ਆਸਾਮ ਤੋਂ ਸਿੱਖੀ ਦਾ ਪ੍ਰਚਾਰ ਕਰਦੇ ਕਰਦੇ ਕਲਕੱਤੇ ਪਹੁੰਚੇ। ਉਥੋਂ ਚੱਲ ਜਗਨ ਨਾਥ ਪੁਰੀ ਜੋ ਉੜੀਸਾ ਵਿੱਚ ਹੈ ਆ ਪਧਾਰੇ। ਇਥੇ ਹਿੰਦੂ ਮੱਤ ਦਾ ਬਹੁਤ ਹੀ ਪ੍ਰਸਿੱਧ ਮੰਦਰ ਜਗਨ ਨਾਥ ਪੁਰੀ ਹੈ ਜਿਸ ਨੂੰ ਚਾਰ ਧਾਮਾਂ ਰਾਮੇਸ਼ਰੂਮ, ਬਦਰੀਨਾਥ, ਜਗਨ ਨਾਥ ਪੁਰੀ ਅਤੇ ਦਵਾਰਕਾ ਦੇ ਮੰਦਰਾਂ ‘ਚੋਂ ਉਤੱਮ ਮੰਨਿਆਂ ਜਾਂਦਾ ਹੈ। ਇਹ ਜਗਨ ਨਾਥ ਦੇਵਤਾ ਦੇ ਨਾਂ ’ਤੇ ਬਣਿਆ ਮੰਦਰ ਸਮੁੰਦਰ ਦੇ ਪੂਰਬੀ ਤੱਟ ’ਤੇ ਸਥਿੱਤ ਹੈ। ਅੱਜ ਕਲ੍ਹ ਵੀ ਇਹ ਮੰਦਰ ‘ਰਥ ਯਾਤ੍ਰਾ’ ਜਾਂ ‘ਸੂਰਜ ਦੇ ਰਥ ਦੇ ਤਿਉਹਾਰ’ ਦੇ ਨਾਂ ’ਤੇ ਮਸ਼ਹੂਰ ਹੈ। ਇਥੇ ਜੂਨ ਮਹੀਨੇ ਤਿੰਨ ਦੇਵਤਿਆਂ (ਜਗਨ ਨਾਥ, ਬਲਭਦਰਾ ਅਤੇ ਸੁਭਦਰਾ) ਦੀਆਂ ਮੂਰਤੀਆਂ ਵੱਡੇ ਰਥਾਂ ’ਤੇ ਸਜਾ ਕੇ ਉਨ੍ਹਾਂ ਦੀ ਪੂਜਾ ਵਜੋਂ ਜਲੂਸ ਕੱਢਿਆ ਜਾਂਦਾ ਹੈ। ਲੱਖਾਂ ਹੀ

ਖਾਸ ਕਰ ਵੈਸ਼ਨਵ ਮੱਤ ਦੇ ਲੋਕ ਇਸ ਵਿੱਚ ਸ਼ਾਮਲ ਹੁੰਦੇ ਹਨ। ਇਹ ਯਾਤ੍ਰਾ 8 ਦਿਨ ਲਗਾਤਾਰ ਚਲਦੀ ਹੈ। ਇਥੇ ਦੀ ਆਰਤੀ ਬਹੁਤ ਹੀ ਸਰੇਸ਼ਠ ਮੰਨੀ ਜਾਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵੀ ਇਸ ਆਰਤੀ ਦੀ ਸਰੇਸ਼ਠਾ ਦੇਖਣ ਲਈ ਮੰਦਰ ਕੋਲ ਚਲੇ ਗਏ।

ਸੰਨ 1504 ਤੋਂ 1532 ਤੱਕ ਪ੍ਰਤਾਪ ਰੁਦਰ ਦੇਵ ਉੜੀਸਾ ਦਾ ਰਾਜਾ ਸੀ। ਇਸ ਦੇ ਰਾਜ ਦੌਰਾਨ ਬੋਧੀਆਂ ਅਤੇ ਵੈਸ਼ਨਵ ਮੱਤ ਦੇ ਹਿੰਦੂਆਂ ਦਰਮਿਆਨ ਅੱਤ ਦੀ ਖਹਿਵਾਜੀ ਸੀ। ਇਸ ਪਿੱਛੋਂ ਇੰਦਰ ਦਿਉਮਾਨ ਰਾਜਾ ਬਣਿਆ। ਲਿਖਤਾਂ ਦਰਸਾਉਂਦੀਆਂ ਹਨ ਕਿ ਇਸ ਨੇ ਸੁੱਤੇ ਪਏ ਨੇ ਜਗਨ ਨਾਥ ਦੇਵਤੇ ਦੇ ਦਰਸ਼ਨ ਕੀਤੇ ਅਤੇ ਉਸ ਨਮਿਤ ਸੰਨ 1611 ਵਿੱਚ ਮੰਦਰ ਬਣਵਾਇਆ।

ਇੱਕ ਗਾਥਾ ਅਨੁਸਾਰ ਸ੍ਰੀ ਕ੍ਰਿਸ਼ਨ ਜੀ ਆਪਣਾ ਦਵਾਰਕਾ ਦਾ ਰਾਜ ਭਾਗ ਤਿਆਗ ਕੇ ਇੱਥੇ ਇੱਕ ਦਿਨ ਜੰਗਲ ਵਿੱਚ ਲੇਟੇ ਪਏ ਸੀ। ਰਾਤ ਸਮੇਂ ਉਨ੍ਹਾਂ ਦੇ ਪੈਰ ਦੀ ਪਦਮ ਚਮਕਦੀ ਦੇਖ ਇੱਕ ਸ਼ਿਕਾਰੀ ਨੇ ਭੁਲੇਖੇ ਨਾਲ ਤੀਰ ਮਾਰਿਆ ਜਿਸ ਕਾਰਨ ਉਹ ਪ੍ਰਾਣ ਤਿਆਗ ਗਏ। ਉਨ੍ਹਾਂ ਦੇ ਸਸਕਾਰ ਉਪਰੰਤ ਸਰੀਰ ਦੀਆਂ ਹੱਡੀਆਂ (ਅਸਥੀਆਂ) ਸੰਦੂਕੜੀ ਵਿੱਚ ਸਾਂਭੀਆਂ ਗਈਆਂ। ਕਹਿੰਦੇ ਹਨ ਕਿ ਵਿਸ਼ਨੂੰ ਨੇ ਸੁਪਨੇ ਵਿੱਚ ਰਾਜਾ ਦਿਉਮਾਨ ਨੂੰ ਆਖਿਆ ਕਿ ਕ੍ਰਿਸ਼ਨ ਜੀ ਦੀਆਂ ਅਸਥੀਆਂ ਇੱਕ ਲਕੜ ਦੀ ਮੂਰਤੀ ਬਣਵਾ ਕੇ ਉਸ ਵਿੱਚ ਟਿਕਾਉ ਅਤੇ ਨਾਲ ਹੀ ਇਹ ਵੀ ਤਾਕੀਦ ਕੀਤੀ ਕਿ ਜਿਤਨਾ ਚਿਰ ਮੂਰਤੀ ਪੂਰੀ ਨਾ ਬਣੇ ਇਸ ਨੂੰ ਕੋਈ ਨਾ ਦੇਖੇ। ਜਦੋਂ ਬੁੱਤ ਘਾੜਾ ਮੂਰਤੀ ਤਿਆਰ ਕਰ ਰਿਹਾ ਸੀ ਤਾਂ ਰਾਜਾ ਇੰਦਰ ਦਿਉਮਾਨ 15 ਦਿਨ ਪਿੱਛੋਂ ਹੀ ਇਸ ਮੂਰਤੀ ਨੂੰ ਜੋ ਅਜੇ ਅਧੂਰੀ (ਹੱਥ ਪੈਰ ਘੜਨ ਤੋਂ ਬਿਨਾਂ) ਸੀ ਦੇਖਣ ਨੂੰ ਖਹਿੜੇ ਪੈ ਗਿਆ। ਵਿਸ਼ਨੂੰ ਭਗਵਾਨ ਦਾ ਹੁਕਮ ਰਾਜੇ ਨੇ ਨਹੀਂ ਮੰਨਿਆਂ, ਮੂਰਤੀ ਦੇਖ ਲਈ ਪਰ ਉਸ ਪਿੱਛੋਂ ਪੂਰੀ ਨਾ ਹੋਈ। ਹਿੰਦੂ ਮੱਤ ਅੰਦਰ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਆਮ ਕਰ ਕੇ ਪੱਥਰ ਜਾਂ ਧਾਤੂ ਦੀਆਂ ਬਣੀਆਂ ਹੁੰਦੀਆਂ ਹਨ ਪਰ ਇਹ ਇੱਕੋ ਇੱਕ ਮੂਰਤੀ ਲੱਕੜ ਦੀ ਹੈ ਜੋ ਜਗਨਨਾਥ ਮੰਦਰ ਵਿੱਚ ਸਥਿੱਤ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਅਤੇ ਬਾਲੇ ਨਾਲ ਸੰਧਿਆ ਸਮੇਂ ਮੰਦਰ ਕੋਲ ਪਹੁੰਚ ਗਏ। ਜਦੋਂ ਪਾਂਡੇ ਨੇ ਥਾਲ ਵਿੱਚ ਦੀਵੇ ਅਤੇ ਹੋਰ ਵਸਤਾਂ ਟਿਕਾ ਆਰਤੀ ਕਰਨੀ ਆਰੰਭੀ ਤਾਂ ਮੰਦਰ ਦੇ ਹੋਰ ਪਾਂਡੇ ਅਤੇ ਲੋਕ ਮੰਦਰ ਵਿੱਚ ਖੜ੍ਹ ਕੇ ਆਰਤੀ ਕਰਨ ਲੱਗੇ ਤਾਂ ਗੁਰੂ ਜੀ ਸਾਥੀਆਂ ਸਮੇਤ ਮੰਦਰ ਦੇ ਦਰਵਾਜੇ ਅੱਗੇ ਬੈਠ ਇਹ ਸਾਰਾ ਨਜ਼ਾਰਾ ਤੱਕਦੇ ਰਹੇ। ਜਿਸ ਸਮੇਂ ਆਰਤੀ ਖ਼ਤਮ ਹੋਈ ਤਾਂ ਪੰਡਤਾਂ ਨੇ ਸਤਿਗੁਰਾਂ ਨੂੰ ਪੁੱਛਿਆ ਕਿ ਤੁਸੀਂ ਆਰਤੀ ਲਈ ਕਿਉਂ ਨਹੀਂ ਖੜ੍ਹੇ ਹੋਏ? ਗੁੱਸਾ ਵੀ ਜ਼ਾਹਰ ਕੀਤਾ ਅਤੇ ਭੱਦੇ ਸ਼ਬਦ ਵੀ ਬੋਲੇ। ਗੁਰੂ ਜੀ ਨੇ ਉੱਤਰ ਦਿੱਤਾ, "ਤੁਸੀਂ ਇੱਕ ਪ੍ਰਾਣੀ ਅਰਥਾਤ ਕ੍ਰਿਸ਼ਨ ਜੀ ਅਵਤਾਰ ਦੀ ਮੂਰਤੀ, ਉਹ ਵੀ ਲੱਕੜ ਦੀ ਬਣੀ ਹੋਈ, ਜਿਸ ਦੇ ਨਾ ਹੱਥ ਹਨ ਨਾ ਪੈਰ ਉਸ ਅੱਗੇ ਥਾਲ ਵਿੱਚ ਦੀਵੇ ਰੱਖ ਕੇ ਆਰਤੀ ਕਰ

ਰਹੇ ਹੋਂ। ਪਰ ਅਸੀਂ ਤਾਂ ਪਰਮਾਤਮਾਂ ਦੀ ਆਰਤੀ ਕਰਨ ਵਿੱਚ ਵਿਸ਼ਵਾਸ਼ ਰਖਦੇ ਹਾਂ ਜਿਸ ਨੇ ਕ੍ਰਿਸ਼ਨ ਵਿੱਚ ਆਤਮਾ ਟਿਕਾਈ ਸੀ।ਆਉ ਤੁਹਾਨੂੰ ਦਰਸਾਈਏ ਕਿ ਪ੍ਰਭੂ ਦੀ ਸੱਚੀ ਆਰਤੀ ਕੀ ਹੈ”? ਮੰਦਰ ਅੱਗੋਂ ਉੱਠ ਕੇ ਥੋੜ੍ਹੀ ਦੂਰੀ ’ਤੇ ਜਾ ਕੇ ਮਰਦਾਨੇ ਨੂੰ ਕਿਹਾ, “ਮਰਦਾਨਿਆਂ ਰਬਾਬ ਬਜਾਇ ਆਰਤੀ ਕਰੀਏ”।ਸਤਿਗੁਰਾਂ ਧਨਾਸਰੀ ਰਾਗ ਵਿੱਚ ਸ਼ਬਦ ਉਚਾਰਨ ਕੀਤਾ ਹੈ ਜੋ ਅਗਲੇ ਸਫਿਆਂ ’ਤੇ ਦਰਜ਼ ਕੀਤਾ ਗਿਆ ਹੈ।

## ਆਰਤੀ ਕੀ ਹੈ?

ਆਰਤੀ ਸੰਸਕ੍ਰਿਤ ਦੇ ਸ਼ਬਦ ਆਰਤ੍ਰਿਕ ਤੋਂ ਹੋਂਦ ਵਿੱਚ ਆਇਆ ਹੈ, ਜਿਸ ਦਾ ਭਾਵ ਹੈ ਹਨੇਰੇ ‘ਚ ਚਾਨਣ ਕਰਨਾ।ਭਾਵੇਂ ਵੱਖ ਵੱਖ ਭਾਸ਼ਾਵਾਂ ਵਿੱਚ ਇਸ ਨੂੰ ਆਰਤੀ, ਆਰਥੀ ਜਾਂ ਆਰਾਥੀ ਵੀ ਲਿਖਿਆ ਜਾਂ ਬੋਲਿਆ ਜਾਂਦਾ ਹੈ ਪਰ ਗੁਰਬਾਣੀ ਜੋ ਗੁਰਮੁਖੀ ਵਿੱਚ ਹੈ ਇਸ ਨੂੰ ਆਰਤੀ ਹੀ ਲਿਖਿਆ ਹੈ।ਭਗਤ ਧੰਨਾ ਜੀ ਨੇ ਆਰਤੀ ਲਈ ਸ਼ਬਦ ‘ਆਰਤਾ’ ਵਰਤਿਆ ਹੈ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਆਰਤੀ ਸ਼ਬਦ 12 ਕੁ ਵਾਰ ਆਇਆ ਹੈ।

ਆਰਤੀ ਸ਼ਬਦ ਆ+ਰਤੀ ਦਾ ਸੁਮੇਲ ਹੈ।ਹਿੰਦੂ ਧਾਰਮਿਕ ਗ੍ਰੰਥਾਂ ਵਿੱਚ ‘ਆ’ ਦਾ ਭਾਵ ਪੂਰਨ ਅਤੇ ‘ਰਤੀ’ ਦਾ ਭਾਵ ਪ੍ਰੇਮ ਵਰਨਣ ਕੀਤਾ ਹੋਇਆ ਹੈ।ਅਸਲ ਵਿੱਚ ਇਹ ਆਪਣੇ ਇਸ਼ਟ ਅੱਗੇ ਦੀਵੇ ਜਗਾ ਕੇ ਉਸ ਦੇਵੀ ਦੇਵਤੇ ਦੀ ਮਹਿਮਾ ਗਾਉਣ ਦੀ ਵਿਹਾਰਕ ਕ੍ਰਿਆ ਹੈ।ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੇ ਮਹਾਨ ਕੋਸ਼ ਅਤੇ ਭਾਈ ਸਾਹਿਬ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿੱਚ ਆਰਤੀ ਦਾ ਭਾਵ ਪੀੜਤ, ਦੁਖੀ ਜਾਂ ਮੰਗਤੇ ਵੱਲੋਂ ਦੈਵੀ ਸ਼ਕਤੀ ਤੋਂ ਕੁਝ ਪ੍ਰਾਪਤੀ ਲਈ ਸਾਧਨਾ ਕਰਨਾ ਲਿਖਿਆ ਹੈ।ਪਰ ਗੁਰਬਾਣੀ ਅਨੁਸਾਰ ਆਰਤੀ ਦੇ ਸ਼ਬਦਾਂ ਨੂੰ ਗਾ ਕੇ ਅਰਥਾਤ ਕੀਰਤਨ ਰਾਹੀਂ ਆਪ ਪ੍ਰਭੂ ਨਾਲ ਜੁੜਨਾ, ਸੰਗਤ ਨੂੰ ਜੋੜਨਾ ਅਤੇ ਆਨੰਦ ਦੀ ਪ੍ਰਾਪਤੀ ਕਰਨ ਦਾ ਉਪਦੇਸ਼ ਹੈ।

ਹਿੰਦੂਆਂ ਦੇ ਮੰਦਰਾਂ ਵਿੱਚ ਦੇਵੀ ਦੇਵਤਿਆਂ ਦੀ ਪੂਜਾ ਸੰਬੰਧੀ ਇੱਕ ਧਾਰਮਿਕ ਮਰਿਯਾਦਾ ਹੈ।ਇਸ ਮਰਿਯਾਦਾ ਰਾਹੀਂ ਮੰਦਰਾਂ ਦੇ ਪੁਜਾਰੀ ਪੱਥਰ, ਧਾਤ ਜਾਂ ਕਿਤੇ ਲੱਕੜੀ ਦੀਆਂ ਬਣੀਆਂ ਮੂਰਤੀਆਂ ਅੱਗੇ ਦੀਵੇ ਬਾਲ ਕੇ ਭਗਤੀ ਭਾਵਨਾ ਅਤੇ ਸ਼ਰਧਾ ਦਾ ਪ੍ਰਗਟਾਵਾ ਕਰਦੇ ਹਨ।ਇੰਵ ਇਹ ਆਪਣੇ ਆਪ ਨੂੰ ਦੇਵੀ ਜਾਂ ਦੇਵਤਾ ਨੂੰ ਆਰਤੀ ਦੀ ਪ੍ਰਕ੍ਰਿਆ ਰਾਹੀਂ ਖੁਸ਼ ਕਰ ਕੇ ਦੈਵੀ ਸ਼ਕਤੀ ਨਾਲ ਜੋੜਨ ਦੀ ਕੋਸ਼ਿਸ਼ ਕਰਦੇ ਹਨ। ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਇਹ ਪ੍ਰਕਿਆ ਬੰਦੇ ਦੇ ਮਨ ਅੰਦਰ ਪਿਆਰ, ਭਾਵਨਾ, ਦਿਆਲਤਾ ਅਤੇ ਕ੍ਰਿਪਾਲਤਾ ਸਦਕਾ ਮਨੋ ਇਛਾਵਾਂ ਦੀ ਪ੍ਰਾਪਤੀ ਦਾ ਮੁੱਖ ਸਾਧਨ ਹੈ।

# ਹਿੰਦੂ ਮੱਤ ਅੰਦਰ ਆਰਤੀ ਕਰਨ ਦਾ ਢੰਗ

ਵਿਦਵਾਨਾਂ ਅਨੁਸਾਰ ਪੰਡਤ ਦੇਵੀ ਜਾਂ ਦੇਵਤੇ ਦੀ ਮੂਰਤੀ ਅੱਗੇ ਆਰਤੀ ਵਾਲੀ ਸਮਗਰੀ ਲੈ ਥਾਲ ਨੂੰ ਦੀਵਾਰ 'ਤੇ ਲੱਗੀ ਘੜੀ ਦੇ ਚੱਲਣ ਵਾਂਗ ਸਿੱਧਾ (clockwise) 7 ਵਾਰ ਘੁਮਾਉਂਦਾ ਹੈ।ਭਾਵ ਇੱਕ ਵਾਰ ਮੂੰਹ 'ਤੇ, ਦੋ ਵਾਰ ਨਾਭੀ (ਧੁੰਨੀ) 'ਤੇ ਅਤੇ ਚਾਰ ਵਾਰ ਚਰਨਾਂ (ਪੈਰਾਂ) ਅੱਗੇ।ਅੱਖਾਂ ਨੂੰ ਰੂਹ ਦੀਆਂ ਖਿੜਕੀਆਂ ਜਾਣ ਕੇ ਪੰਡਤ ਮੂਰਤੀ ਦੀਆਂ ਅੱਖਾਂ ਦੇ ਚਾਨਣ ਨਾਲ ਮਾਨੋਂ ਸਰੀਰ ਦੇ ਵੱਖ ਵੱਖ ਹਿੱਸਿਆਂ ਨੂੰ ਰੁਸ਼ਨਾਉਣ ਦੀ ਕੋਸ਼ਿਸ਼ ਕਰਦਾ ਹੈ।ਆਰਤੀ ਕਰਨ ਸਮੇਂ ਮੁੱਖੋਂ ਮੂਰਤੀ ਦੀ ਸ਼ਕਲ ਅਨੁਸਾਰ ਗੀਤ ਵੀ ਗਾਉਂਦਾ ਹੈ।ਜਿਵੇ:

ਓਮ ਜੈ ਜਗਦੀਸ਼ ਹਰੇ

ਓਮ ਜੈ ਸ਼ਿਵ ਓਮਕਾਰਾ

ਓਮ ਜੈ ਲਕਸ਼ਮੀ ਮਾਤਾ

ਓਮ ਜੈ ਅੰਬੇ ਗੌਰੀ

ਓਮ ਜੈ ਆਦਿਆ ਸ਼ਕਤੀ

ਓਮ ਜੈ ਸਰਸਵਤੀ ਮਾਤਾ

ਓਮ ਜੈ ਗੰਗਾ ਮਾਤਾ

ਓਮ ਜੈ ਤੁਲਸੀ ਮਾਤਾ

ਓਮ ਜੈ ਸੂਰੀਆ ਭਗਵਾਨ

ਵੇਦਾਂ ਅਨੁਸਾਰ ਆਰਤੀ ਦੀ ਭਾਵਨਾ ਅਗਨੀ ਜਾਂ, ਰੋਸ਼ਨੀ ਨਾਲ ਸੰਬੰਧਤ ਹੈ।ਇਸ ਲਈ ਇਸ ਨੂੰ 'ਰੋਸ਼ਨੀ ਦੀ ਪ੍ਰਕ੍ਰਿਆ' ਵੀ ਕਿਹਾ ਜਾਂਦਾ ਹੈ।ਆਰਤੀ ਕਰਨ ਸਮੇਂ ਜੋ ਟੱਲੀਆਂ, ਘੜਿਆਲ, ਢੋਲ, ਸੰਖ ਜਾਂ ਛੈਣਿਆਂ ਦੀ ਧੁਨ ਉਤਪੰਨ ਹੁੰਦੀ ਹੈ, ਪੁਜਾਰੀਆਂ ਅਨੁਸਾਰ ਮਨੁੱਖੀ ਹਿਰਦਿਆਂ 'ਚ ਖੁਸ਼ੀ, ਜੋਸ਼, ਪ੍ਰੇਮ ਅਤੇ ਤਾਕਤ ਪੈਦਾ ਕਰਦੀ ਹੈ।ਉਪਰੋਕਤ ਲਿਖੇ ਵੇਦਾਂ ਦੇ ਮੰਤ੍ਰ ਪੜ੍ਹਨ ਨਾਲ ਦੇਵੀ ਦੇਵਤੇ ਪ੍ਰਸੰਨ ਹੋ ਜਾਂਦੇ ਹਨ।

# ਆਰਤੀ ਕਰਨ ਦਾ ਸਮਾਂ

ਪ੍ਰਸਿੱਧ ਜਾਂ ਵੱਡੇ ਮੰਦਰਾਂ ਅੰਦਰ ਆਰਤੀ ਦੀ ਰਸਮ ਦਿਨ ਵਿੱਚ 5 ਵਾਰ ਕੀਤੀ ਜਾਂਦੀ ਹੈ ਜਦ ਕਿ ਛੋਟੇ ਮੰਦਰਾਂ ਵਿੱਚ ਇਹ ਦੋ ਵਾਰ ਸੁਬਾ ਅਤੇ ਸ਼ਾਮ ਨੂੰ ਹੀ ਕੀਤੀ ਜਾਂਦੀ ਹੈ।ਇਹਨਾਂ ਆਰਤੀਆਂ ਦੇ ਨਾਮ ਵੀ ਵੱਖੋ ਵੱਖਰੇ ਹਨ:

| ਆਰਤੀ | ਨਾਂ | ਮੰਤਵ | ਸਮਾਂ |
|---|---|---|---|
| ਪਹਿਲੀ | ਮੰਗਲਾ | ਮੁੱਢਲੇ ਦਰਸ਼ਨ ਕਰਨ ਲਈ | ਤੜਕਸਾਰ |
| ਦੂਜੀ | ਸ਼ਿਗਾਰ | ਮੂਰਤੀ ਦਾ ਇਸ਼ਨਾਨ ਤੇ ਬਸਤਰ ਬਦਲਨ ਲਈ | ਸਵੇਰੇ |
| ਤੀਜੀ | ਰਾਜ ਭੋਗ | ਦੁਪਹਿਰ ਦਾ ਭੋਜਨ ਅਰਪਨ ਕਰਨ ਲਈ | ਦੁਪਹਿਰੇ |
| ਚੌਥੀ | ਸੰਧਿਆ | ਸ਼ਾਮ ਸਮੇਂ | ਸ਼ਾਮੀ ਹਨੇਰਾ ਹੋਣ ਵੇਲੇ |
| ਪੰਜਵੀਂ | ਸ਼ਿਆਨ | ਸੌਣ ਸਮੇਂ | ਹਨੇਰਾ ਹੋਣ ਉਪਰੰਤ |

ਗੰਗਾ ਨਾਮ ਦੀ ਆਰਤੀ ਹਰਦੁਆਰ ਵਿਖੇ ਗੰਗਾ ਨਦੀ ਦੇ ਤੱਟ (ਹਰਿ ਕੀ ਪਉੜੀ) ਉੱਤੇ ਸੁਭਾ ਸ਼ਾਮ ਕੀਤੀ ਜਾਂਦੀ ਹੈ।

## ਆਰਤੀ ਕਰਨ ਦੀ ਆਰੰਭਤਾ

ਇਤਿਹਾਸਕ ਤੱਥਾਂ ਅਨੁਸਾਰ ਆਰਤੀ ਕਰਨ ਦਾ ਆਰੰਭ ਮੁਕਤਾ ਨੰਦ ਸਵਾਮੀ ਤੋਂ ਬਣਿਆ। ਉਪਰੰਤ ਇਹ ਰੀਤੀ ਪਿਤਾ ਪੁਰਖੀ ਬਣ ਗਈ। ਇਸ ਧਾਰਮਿਕ ਰਵਾਇਤ ਸਮੇਂ ਪੰਡਤ ਥਾਲ ਵਿੱਚ ਦੇਸੀ ਘਿਉ ਦੇ ਜਦਗੇ ਦੀਵੇ, ਪਾਣੀ ਵਾਲਾ ਬਰਤਨ, ਚਾਵਲ, ਫੁੱਲ, ਧੂਪ, ਸੰਧੂਰ ਅਦਿ ਰੱਖ ਦੇਵੀ ਜਾਂ ਦੇਵਤੇ ਦੀ ਮੂਰਤੀ ਅੱਗੇ ਸਿਰ ਤੋਂ ਪੈਰਾਂ ਤੱਕ ਘਮਾਉਂਦਾ ਹੈ। ਇਸ ਸਮੇਂ ਟੱਲੀਆਂ ਵਗੈਰਾ ਦੀ ਝੁਣਕਾਰ ਜੋਰਾਂ ਤੇ ਹੁੰਦੀ ਹੈ। ਸਾਰੀ ਪ੍ਰਕ੍ਰਿਆ ਉਪਰੰਤ ਉਹ ਥਾਲ ਵਿੱਚ ਜਗਦੇ ਦੀਵਿਆਂ ਦੀ ਲੋਅ 'ਤੇ ਸਰਧਾਲੂਆਂ ਦੇ ਹੱਥ ਰਖਾਉਂਦਾ ਹੈ ਅਤੇ ਸੰਧੂਰ ਦੇ ਟਿੱਕੇ ਵੀ ਮੱਥੇ ਉੱਤੇ ਲਗਾਉਂਦਾ ਹੈ।

ਕਈ ਇਤਿਹਾਸਕਾਰ ਗਾਥਾਵਾਂ ਇਹ ਵੀ ਦਰਸਾਉਂਦੀਆਂ ਹਨ ਕਿ ਦੀਵੇ ਜਗਾ ਕੇ ਆਰਤੀ ਕਰਨ ਦੀ ਰਸਮ ਉਸ ਸਮੇਂ ਤੋਂ ਸ਼ੁਰੂ ਹੋਈ ਜਦੋਂ ਮੁਗਲਾਂ ਨੇ ਹਿੰਦੂਆਂ 'ਤੇ ਭਾਰੀ ਅਤਿਆਚਾਰ ਆਰੰਭ ਕਰ ਦਿੱਤੇ। ਉਨ੍ਹਾਂ ਦੇ ਜ਼ੁਲਮਾਂ ਤੋਂ ਭੈ ਭੀਤ ਹੋ ਬ੍ਰਾਹਮਣ ਜਾਨਾਂ ਬਚਾਉਣ ਲਈ ਪਹਾੜਾਂ ਦੀਆਂ ਗੁਫਾਵਾਂ 'ਚ ਜਾ ਲੁਕੇ। ਪਹਾੜਾਂ ਵਲ ਜਾਣ ਸਮੇਂ ਪੂਜਾ ਲਈ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਵੀ ਨਾਲ ਲੈ ਗਏ। ਗੁਫਾਵਾਂ 'ਚ ਹਨੇਰਾ ਹੋਣ ਕਾਰਨ ਇਨ੍ਹਾਂ ਦੀਵੇ ਬਾਲ ਕੇ ਆਰਤੀ ਕਰਨੀ ਸ਼ੁਰੂ ਕਰ ਦਿੱਤੀ। ਜੰਮੂ ਦਾ ਵੈਸ਼ਨੂੰ ਦੇਵੀ ਮੰਦਰ ਇੱਕ ਗੁਫਾ ਹੀ ਹੈ।

ਵਿਦਵਾਨ ਬ੍ਰਹਮਣਾਂ ਦਾ ਮੱਤ ਹੈ ਕਿ ਕਿਉਂਕਿ ਮਨੁੱਖੀ ਸਰੀਰ ਪੰਜ ਤੱਤਾਂ (ਹਵਾ, ਪਾਣੀ ਅਗਨੀ, ਮਿੱਟੀ ਅਤੇ ਆਕਾਸ਼) ਦਾ ਬਣਿਆ ਹੋਇਆ ਹੈ, ਇਸ ਲਈ ਆਰਤੀ ਵਾਲੇ ਥਾਲ ਵਿੱਚ ਪੰਜ ਵਸਤਾਂ ਟਿਕਾਉਣੀਆਂ ਅਤੀ ਜ਼ਰੂਰੀ ਹਨ। ਪੱਖੀ-ਹਵਾ ਲਈ, ਪਾਣੀ ਦਾ ਭਰਿਆ ਬਰਤਨ-ਜੀਵਨ ਵਜੋਂ, ਫੁੱਲ-ਮਿੱਟੀ ਦੀ ਉਪਜ ਵਜੋਂ, ਦੀਵਿਆਂ

ਦਾ ਚਾਨਣ-ਅਗਨੀ ਦਾ ਪ੍ਰਤੀਕ ਹੈ ਅਤੇ ਟੱਲੀਆਂ-ਆਕਾਸ਼ 'ਚ ਗੂੰਜ ਦਾ ਸੰਬੰਧ ਦਰਸਾਉਂਦੀਆਂ ਹਨ।

ਜੇਕਰ ਗਹੁ ਨਾਲ ਵਿਚਾਰੀਏ ਤਾਂ ਕੀ ਨਿਰਜੀਵ ਪੱਥਰ ਦੀ ਮੂਰਤੀ ਅੱਗੇ ਅਰਪਨ ਕੀਤੀ ਹਵਾ, ਪਾਣੀ, ਰੋਸ਼ਨੀ (ਅਗਨੀ), ਫੁੱਲ ਅਤੇ ਘੰਟੀ ਦੀ ਝਣਕਾਰ ਉਸ ਲਈ ਸਹਾਈ ਹੋ ਸਕਦੀ ਹੈ? ਉੱਤਰ ਹੋਵੇਗਾ-ਕਦਾਚਿਤ ਨਹੀਂ।ਭਗਤ ਕਬੀਰ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਵਡਮੁੱਲਾ ਸ਼ਬਦ ਹੈ:

ਨ ਪਾਥਰ ਬੋਲੈ ਨ ਕਿਛੁ ਦੇਇ॥ ਫੋਕਟ ਕਰਮ ਨਿਹਫਲ ਹੈ ਸੇਵ।(੧੧੬੦)

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਾਂ ਬੋਲ ਹਨ:

ਜੋ ਪਾਥਰ ਕਉ ਕਹਿਤੇ ਦੇਵ॥ ਤਾਕੀ ਬਿਰਥਾ ਹੋਵੈ ਸੇਵ॥(੧੧੬੦)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੋਲ ਸੁਣੋ:

ਪਾਖਾਣ ਪੂਜ ਹੌ ਨਹੀ॥ ਨ ਭੇਖ ਭੀਜ ਹੌ ਕਹੀ।
ਅਨੰਤ ਨਾਮ ਗਾਏ ਹੌ। ਪਰੱਮ ਪੁਰਖ ਪਾਇ ਹੌ।

## ਗੁਰੂ ਨਾਨਕ ਦੇਵ ਜੀ ਵੱਲੋਂ ਆਰਤੀ ਕਰਨ ਦਾ ਸਹੀ ਢੰਗ ਦੱਸਣਾ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚਲਾਇਆ ਨਿਰਮਲ ਸਿੱਖ ਪੰਥ ਸੱਚ, ਖਿਮਾਂ, ਗਰੀਬੀ (ਨਿਮਰਤਾ), ਦਇਆ, ਸਾਂਝੀਵਾਲਤਾ, ਸਰਬੱਤ ਦੇ ਭਲੇ ਅਤੇ ਪਰਉਪਕਾਰਤਾ 'ਤੇ ਆਧਾਰਤ ਹੈ।ਇਸ ਪੰਥ ਅੰਦਰ ਊਚ-ਨੀਚ, ਛੂਤ-ਛਾਤ, ਜਾਤ-ਪਾਤ, ਭੇਖਾਂ, ਭਰਮਾਂ, ਪਾਖੰਡਾਂ ਅਤੇ ਕੂੜ ਕ੍ਰਿਆਵਾਂ ਲਈ ਕੋਈ ਥਾਂ ਨਹੀਂ।ਇਹ ਤਾਂ ਇੱਕ ਅਕਾਲ ਪੁਰਖ ਦੀ ਮਨੌਤ ਨੂੰ ਹੀ ਮੰਨਦਾ ਹੈ ਜੋ ਉਸ ਦੇ ਨਾਮ ਜਪਣ ਨਾਲ ਹੀ ਕੀਤੀ ਜਾ ਸਕਦੀ ਹੈ।ਗੁਰਬਾਣੀ ਦੇ ਬੋਲ ਹਨ, 'ਨਾਨਕ ਕੇ ਘਰ ਕੇਵਲ ਨਾਮ'।ਗੁਰਬਾਣੀ ਅਨੁਸਾਰ ਸ਼ਬਦ ਹੀ ਗੁਰੂ ਹੈ। ਗੁਰ ਸ਼ਬਦਾਂ ਵਿੱਚ ਬੜੀ ਮਿਕਨਾਤੀਸੀ ਖਿੱਚ ਅਤੇ ਸ਼ਕਤੀ ਹੈ।ਸੰਸਾਰ ਅੰਦਰ ਸ਼ਬਦ ਰਾਹੀਂ ਹੀ ਗੱਲਬਾਤ ਕੀਤੀ ਜਾਂਦੀ ਹੈ, ਆਪਸੀ ਮੇਲ-ਮਿਲਾਪ ਹੁੰਦਾ ਹੈ, ਵਿਚਾਰ ਪਰਗਟ ਕੀਤੇ ਜਾਂਦੇ ਹਨ ਤੇ ਸਭ ਕਾਰੋਬਾਰ ਚਲਦੇ ਹਨ।ਗੁਰਬਾਣੀ ਦੇ ਸ਼ਬਦਾਂ ਦਾ ਤਾਂ ਬੜਾ ਮਹਾਨ ਮਹਾਤਮ ਹੈ।ਇਹ ਮਾਨੋ ਮਾਣਕ ਮੋਤੀ ਤੇ ਜੀਵਨ ਜੋਤੀ ਹਨ। ਇਨ੍ਹਾਂ ਨੂੰ ਸੁਣਨ, ਗਾਉਣ ਅਤੇ ਮਨ ਵਿੱਚ ਵਸਾਉਣ ਨਾਲ ਗਿਆਨ, ਧਿਆਨ, ਸ਼ਰਧਾ ਅਤੇ ਰੂਹਾਨੀਅਤ ਉਪਜਦੀ ਹੈ। ਗੁਰਬਾਣੀ ਦੇ ਸ਼ਬਦਾਂ ਰਾਹੀਂ ਹੀ ਜੀਵਨ ਦਾਤੇ, ਰੋਜੀ ਦਹਿੰਦ ਤੇ ਸਰਬ ਸ਼ਕਤੀਮਾਨ ਪ੍ਰਭੂ ਦੀ ਕੀਰਤੀ ਗਾਈ ਜਾਂਦੀ ਹੈ ਅਤੇ ਉਸ ਨਾਲ ਮਿਲਾਪ ਕੀਤਾ ਜਾ ਸਕਦਾ ਹੈ।ਗੁਰਬਾਣੀ ਅਨੁਸਾਰ ਸ਼ਬਦਾਂ ਨਾਲ ਹੀ ਸੰਸਾਰ ਦੀ ਉਤਪਤੀ ਅਤੇ ਪਰਲੋਂ ਹੁੰਦੀ ਹੈ ਜੈਸੇ, "ਉਤਪਤਿ ਪਰਲਉ ਸਬਦੇ ਹੋਵੈ।ਸਬਦੇ ਹੀ ਫਿਰਿ ਓਪਤਿ ਹੋਵੈ"।ਇਹ ਸਬਦ ਤਾਂ ਰੋਸ਼ਨ ਮੁਨਾਰੇ ਦੀ ਨਿਆਈਂ ਹਨ ਅਤੇ ਗੁਰਮਤਿ

ਦਾ ਗਾਡੀ ਰਾਹ ਦਿਖਾਉਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਪੋਥੀ ਪਰਮੇਸ਼ਰ ਕਾ ਥਾਨੁ' ਹਨ। ਗੁਰਬਾਣੀ ਦਾ ਸ਼ਬਦ ਇਹ ਵੀ ਦਰਸਾਉਂਦਾ ਹੈ, 'ਗੁਰ ਪਰਮੇਸਰ ਏਕੋ ਜਾਣੁ'। ਸਿੱਧਾਂ ਨੇ ਸਵਾਲ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪੁੱਛਿਆ ਸੀ, 'ਤੇਰਾ ਕਵਨ ਗੁਰੂ ਜਿਸ ਕਾ ਤੂ ਚੇਲਾ'। ਗੁਰੂ ਬਾਬੇ ਨੇ ਉੱਤਰ 'ਚ ਆਖਿਆ 'ਸਬਦ ਗੁਰੂ ਸੁਰਤਿ ਧੁਨਿ ਚੇਲਾ'।

ਸੋ ਗੁਰੂ ਨਾਨਕ ਦੇਵ ਜੀ ਨੇ ਆਰਤੀ ਕਰਨ ਦਾ ਖੰਡਨ ਨਹੀਂ ਕੀਤਾ ਪਰ ਜਗਨ ਨਾਥ ਪੁਰੀ ਦੇ ਮੰਦਰ ਤੋਂ ਥੋੜ੍ਹੀ ਦੂਰੀ 'ਤੇ ਜਾ ਬੈਠ ਕੇ ਗੁਰ ਸ਼ਬਦ ਦਾ ਗਾਇਨ ਕਰ ਕੇ ਉਸ ਅਨੰਤ ਅਤੇ ਬੇਅੰਤ ਪ੍ਰਭੂ ਦੀ ਆਰਤੀ ਉਚਾਰਨ ਦਾ ਸਹੀ ਵਿਧਾਨ ਦੱਸਿਆ। ਉਨ੍ਹਾਂ ਇਕੱਤਰ ਹੋਇ ਬ੍ਰਹਮਣਾਂ ਨੂੰ ਸਮਝਾਇਆ ਕਿ ਗਹਿਰ, ਗੰਭੀਰ ਅਤੇ ਗੁਣੀ ਗਹੀਰ ਪਰਮਾਤਮਾ ਦੀ ਉਸਤਤੀ ਸ਼ਬਦਾਂ ਨਾਲ ਹੀ ਕਰਨੀ ਬਣਦੀ ਹੈ। ਸੰਸਾਰ ਅੰਦਰ ਕੋਈ ਵੀ ਵਿਅਕਤੀ ਜਾਂ ਵਸਤੂ ਜੇਕਰ ਹੈ ਉਸ ਦੀ ਵਡਿਆਈ ਨੂੰ ਸ਼ਬਦਾਂ ਰਾਹੀਂ ਹੀ ਗਾਇਆ ਜਾ ਸਕਦਾ ਹੈ। ਭਗਤ ਕਬੀਰ ਜੀ, ਭਗਤ ਰਵੀਦਾਸ ਜੀ, ਭਗਤ ਸੈਣ ਜੀ ਤੇ ਭਗਤ ਧੰਨਾ ਜੀ ਨੇ ਵੀ ਪ੍ਰਭੂ ਦੀ ਆਰਤੀ ਸ਼ਬਦਾਂ ਰਾਹੀਂ ਹੀ ਉਚਾਰੀ ਹੈ। ਠੀਕ ਹੈ ਆਪਾਂ ਬਾਹਰਮੁਖੀ ਤੌਰ 'ਤੇ ਤਾਂ ਆਪਣੇ ਸਰੀਰਾਂ ਨੂੰ ਦੀਵੇ ਜਗਾ ਕੇ ਰੁਸ਼ਨਾ ਸਕਦੇ ਹਾਂ ਪਰ ਰੱਬੀ ਜੋਤ ਜੋ ਅੰਤਰਮੁਖੀ ਹੈ ਉਸ ਨੂੰ ਤਾਂ ਸ਼ਬਦਾਂ ਦੇ ਗਿਆਨ ਅਤੇ ਰਸ ਨਾਲ ਹੀ ਰੁਸ਼ਨਾ ਅਤੇ ਰੀਝਾ ਸਕਦੇ ਹਾਂ। ਦੂਜੀ ਗੱਲ ਰਹੀ ਪੱਥਰ ਦੀ ਮੂਰਤੀ ਅੱਗੇ ਆਰਤੀ ਵਾਲੀਆਂ ਵਸਤਾਂ ਭੇਂਟ ਕਰਨੀਆਂ ਮਨਮੱਤ ਅਤੇ ਕੂੜ ਕ੍ਰਿਆ ਹੀ ਹੈ। ਕਬੀਰ ਜੀ ਦੇ ਮਹਾਂ ਬੋਲ ਹਨ।

ਨ ਪਾਥਰ ਬੋਲੈ ਨ ਕਿਛੁ ਦੇਇ॥ ਫੋਕਟ ਕਰਮ ਨਿਹਫਲ ਹੈ ਸੇਵ॥ (੧੧੬੦)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਕਰੀਬਨ 24 ਵਰਸ਼ ਉਦਾਸੀ ਵੇਸ ਧਾਰਨ ਕਰ, ਬੜੀਆਂ ਔਕੜਾਂ ਸਹਾਰ ਭਾਈ ਮਰਦਾਨੇ ਦੀ ਰਬਾਬ ਦੀ ਝੁਣਕਾਰ ਅਤੇ ਗੁਰੂ ਸ਼ਬਦਾਂ ਦੀਆਂ ਧੁਨਾਂ ਆਲਾਪ ਉੱਤਮ ਵਿਚਾਰਾਂ ਨੂੰ ਪਰਜਾ 'ਚ ਵੰਡਿਆ। ਸੁਚੱਜੇ ਮਨਾਂ ਵਾਲਿਆਂ ਨੇ ਤਾਂ ਉਨ੍ਹਾਂ ਦੇ ਉਦੇਸ਼ਾਂ ਨੂੰ ਅਪਣਾ ਲਿਆ ਪਰ ਕੁਚੱਜੇ ਮਨਾਂ ਵਾਲੇ ਵਾਂਝੇ ਰਹਿ ਗਏ ਅਤੇ ਰਹਿ ਰਹੇ ਹਨ। ਡਾਕਟਰ ਮੁਹੰਮਦ ਇਕਬਾਲ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਰਦੇ ਕਾਮਿਲ, ਵਹਾਦਤ ਦੇ ਗੀਤ ਗਾਉਣ ਵਾਲਾ, ਵਿਸ਼ਵ ਭਾਈਚਾਰੇ ਅੰਦਰ ਸੁੱਤੀਆਂ ਕਲਾਂ ਜਗਾਉਣ ਵਾਲਾ ਰਹਿਬਰ ਲਿਖਿਆ ਹੈ:

ਫਿਰ ਉਠੀ ਆਖਿਰ ਤੌਹੀਦਗੀ ਸਦਾ ਪੰਜਾਬ ਸੇ।

ਹਿੰਦ ਕੋ ਇਕ ਮਰਦ ਕਾਮਲ ਨੇ ਜਗਾਇਆ ਖੁਆਬ ਸੇ।

ਉਨ੍ਹਾਂ ਆਪਣੀ ਇੱਕ ਨਜ਼ਮ ਵਿੱਚ ਇਹ ਵੀ ਲਿਖਿਆ:

ਸਮਏ ਹਕ ਸੇ ਜੋ ਮੁਨਵਰ ਹੋ, ਯਹ ਵੋ ਮਹਿਫਲ ਨਾ ਥੀ।

ਬਾਰਸ਼ੇ ਰਹਿਮਤ ਹੁਈ, ਲੇਕਿਨ ਜਿਮੀ ਕਾਬਲ ਨਾ ਥੀ।

ਭਾਵ ਐ ਗੁਰੂ ਨਾਨਕ! ਤੂੰ ਵੱਡਾ ਉੱਦਮ ਕਰ ਕੇ ਕਦਮ ਕਦਮ ’ਤੇ ਸੱਚ ਦਾ ਦੀਵਾ ਜਗਾਇਆ।ਪਰ ਅਫ਼ਸੋਸ ਅੰਧਿਆਂ ਦੀ ਮਹਿਫ਼ਲ ਨੇ ਇਸ ਤੋਂ ਚਾਨਣ ਪ੍ਰਾਪਤ ਨਹੀਂ ਕੀਤਾ।ਤੂੰ ਲੋਕਾਈ ’ਤੇ ਰਹਿਮਤਾਂ ਦੀ ਭਾਰੀ ਵਰਖਾ ਕੀਤੀ ਪਰ ਇਹ ਪੱਥਰ ਦਿਲ ਮੋਮ ਨਾ ਬਣੇ ਅਤੇ ਆਪਣਾ ਜੀਵਨ ਸਫ਼ਲ ਨਾ ਕਰ ਸਕੇ, ਜਿਸ ਤਰ੍ਹਾਂ ਪਥਰੀਲੀ, ਬੰਜਰ ਅਤੇ ਕਲਰਾਠੀ ਜ਼ਮੀਨ ‘ਚ ਫ਼ਸਲ ਚੰਗੀ ਤਰ੍ਹਾਂ ਪ੍ਰਫੁੱਲਤ ਨਹੀਂ ਹੁੰਦੀ।

## ਸਮੇਂ ਦੀਆਂ ਸਰਕਾਰਾਂ ਦਾ ਸਿੱਖੀ ਪ੍ਰਤੀ ਵਰਤਾਵਾ

ਸੱਚ ਨੂੰ ਆਂਚ ਨਹੀਂ ਆਉਂਦੀ, ਸੱਚ ਦਾ ਕੋਈ ਤੇ ਕਦੇ ਅੰਤ ਨਹੀਂ ਹੁੰਦਾ ਅਤੇ ਆਖੀਰ ਸੱਚ ਦੀ ਹੀ ਜੈ ਜੈ ਕਾਰ ਹੁੰਦੀ ਹੈ ਅਰਥਾਤ ਜਿੱਤ ਹੁੰਦੀ ਹੈ। ਪਰ ਝੂਠ ਦਾ ਪਾਸਾਰਾ ਕੁਝ ਸਮੇਂ ਪਿੱਛੋਂ ਖ਼ਤਮ ਹੋ ਜਾਂਦਾ ਹੈ।ਪਰਮਾਤਮਾਂ ਦੀ ਦਰਗਾਹ ਅੰਦਰ ਸੱਚ ਹੀ ਕਬੂਲਿਆ ਜਾਂਦਾ ਹੈ ਅਤੇ ਝੂਠ ਦੀ ਕੋਈ ਥਾਂ ਨਹੀਂ।ਪਰ ਹੰਕਾਰੀ, ਵਿਕਾਰੀ, ਲੋਭੀ ਬੰਦਾ ਬੜੇ ਪਾਖੰਡ ਰਚਦਾ ਹੈ।ਸੰਸਾਰ ਅੰਦਰ ਤਕੜਾ ਮਾੜੇ ਨੂੰ ਢਾਹੁੰਦਾ ਹੈ ਅਤੇ ਬਹੁਗਿਣਤੀ  ਵਾਲੇ ਘਟ ਗਿਣਤੀ ਨੂੰ ਹਮੇਸ਼ਾ ਦਬਾਉਂਦੇ ਹਨ ਜਿਵੇਂ ਤੁਅੱਸਬੀ ਜਹਾਂਗੀਰ ਮੁਗਲ ਬਾਦਸ਼ਾਹ ਨੂੰ ਗੁਰੂ ਨਾਨਕ ਦਾ ਘਰ ਝੂਠ ਦੀ ਦੁਕਾਨ ਨਜ਼ਰ ਆਈ ਅਤੇ ਉਸ ਨੇ ਐਲਾਨ ਕੀਤਾ ਕਿ ਮੈਂ ਇਹ ਝੂਠ ਦੀ ਦੁਕਾਨ ਸਦਾ ਲਈ ਬੰਦ ਕਰਨਾ ਚਾਹੁੰਦਾ ਹਾਂ।ਪਰ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਜਹਾਂਗੀਰ ਦੇ ਝੂਠੇ ਦਾਅਵੇ ਨੂੰ ਬਿਲਕੁਲ ਗਲਤ ਕਰ ਦਿਖਾਇਆ।ਉਪਰੰਤ ਗੁਰਸਿੱਖਾਂ ਨੇ ਅਤੇ ਗੁਰੂ ਤੇਗ ਬਹਾਦਰ ਜੀ ਨੇ ਸ਼ਹਾਦਤ ਦੇ ਕੇ ਹਿੰਦੂ ਧਰਮ ਨੂੰ ਬਚਾਇਆ।

ਅਕ੍ਰਿਤਘਣਤਾ ਦੇਖੋ ਜਿਨ੍ਹਾਂ 52 ਪਹਾੜੀ ਹਿੰਦੂ ਰਾਜਿਆਂ ਨੂੰ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਗਵਾਲੀਅਰ ਦੀ ਜੇਲ੍ਹ ਵਿੱਚੋਂ ਆਪਣੇ ਨਾਲ ਰਿਹਾ ਕਰਵਾਇਆ ਉਨ੍ਹਾਂ ਦੇ ਪੁੱਤ ਪੋਤਿਆਂ ਨੇ ਮੁਗਲਾਂ ਨਾਲ ਮਿਲ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਖ਼ਤਮ ਕਰਾਉਣ ਦੀ ਕੋਈ ਵੀ ਕਸਰ ਬਾਕੀ ਨਹੀਂ ਸੀ ਛੱਡੀ।ਪਰ ਪ੍ਰਭੂ ਕ੍ਰਿਪਾ ਸਦਕਾ ਸਿੱਖੀ ਪ੍ਰਫੁੱਲਤ ਹੁੰਦੀ ਗਈ।ਪਹਿਲਾਂ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਉਜਾੜ ਕੇ ਸਿੱਖ ਰਾਜ ਕਾਇਮ ਕੀਤਾ ਅਤੇ ਉਪਰੰਤ ਬੜੀ ਜੱਦੋ-ਜਹਿਦ ਅਤੇ ਕੁਰਬਾਨੀਆਂ ਕਰ ਕੇ ਸ਼ੇਰਿ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਵਿਸ਼ਾਲ ਸਿੱਖ ਰਾਜ ਕਾਇਮ ਕੀਤਾ ਜੋ ਤਕਰੀਬਨ 46 ਵਰਸ਼ ਚੱਲਿਆ।ਇਸ ਪਿੱਛੋਂ ਅੰਗਰੇਜ਼ਾਂ ਨੇ ਗਦਾਰਾਂ ਅਤੇ ਹਿੰਦੋਸਤਾਨੀਆਂ ਦੀ ਮੱਦਦ ਨਾਲ ਇਸ ਮਹਾਨ ਅਤੇ ਸ਼ਕਤੀਸ਼ਾਲੀ ਰਾਜ ਦਾ ਪਤਨ ਕੀਤਾ।

ਅੰਗਰੇਜ਼ ਅਫ਼ਸਰਾਂ ਨੇ ਲਿਖਤੀ ਰੂਪ ਵਿੱਚ ਆਪਣੇ ਸਹਿਯੋਗੀਆਂ ਨੂੰ ਹਦਾਇਤਾਂ ਦਿੱਤੀਆਂ ਕਿ ਜੇਕਰ ਹਿੰਦੁਸਤਾਨ ’ਤੇ ਬਰਤਾਨੀਆਂ ਨੇ ਰਾਜ ਕਰਨਾ ਹੈ ਤਾਂ ਸਿੱਖਾਂ ਨੂੰ ਖ਼ਤਮ ਕਰਨਾ ਜ਼ਰੂਰੀ ਹੋਵੇਗਾ ਕਿਉਂਕਿ ਇਹ ਆਪਣੇ ਗੁਰੂ ਤੋਂ ਪ੍ਰੇਰਨਾ ਲੈਂਦੇ ਹਨ। ਗੁਰੂ

ਦੀ ਪ੍ਰੇਰਨਾ ਅਤੇ ਸੇਧ ਇਨ੍ਹਾਂ ਨੂੰ ਗੁਰਦੁਆਰਿਆਂ 'ਚੋਂ ਮਿਲਦੀ ਹੈ। ਅੰਗਰੇਜ਼ੀ ਸਰਕਾਰ ਨੇ ਆਪਣੇ ਅਫ਼ਸਰਾਂ ਨੂੰ ਇਹ ਵੀ ਹਦਾਇਤਾਂ ਦਿੱਤੀਆਂ ਕਿ ਸਿੱਖਾਂ 'ਤੇ ਕਾਬੂ ਪਾਉਣ ਲਈ ਇਹਨਾਂ ਦੇ ਗੁਰਦੁਆਰਿਆਂ 'ਤੇ ਕਬਜ਼ਾ ਕੀਤਾ ਜਾਵੇ।ਇਸ ਯੋਜਨਾ ਤਹਿਤ ਅਗਰੇਜ਼ਾਂ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਅੰਦਰ ਨਰੈਣੂ ਮਹੰਤ ਜੋ ਬੜਾ ਬਦਚਲਨ ਅਤੇ ਸਿੱਖਾਂ ਦਾ ਜਾਨੀ ਦੁਸ਼ਮਣ ਸੀ ਦਾ ਕਬਜਾ ਕਰਵਾਇਆ।ਅੰਗਰੇਜ਼ੀ ਸਰਕਾਰ ਦੀ ਸਿੱਖੀ ਵਿਰੁੱਧ ਸੋਚ ਇਤਿਹਾਸਕ ਪੱਖ ਤੋਂ ਵੀ ਉਜਾਗਰ ਹੋ ਰਹੀ ਹੈ।ਸਰਦਾਰ ਕਿਰਪਾਲ ਸਿੰਘ ਸਾਬਕ ਪ੍ਰੋਫ਼ੈਸਰ ਅਤੇ ਮੁੱਖੀ ਪੰਜਾਬ ਖੋਜ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਆਪਣੀ ਪੁਸਤਕ 'ਸਿੱਖ ਇਤਿਹਾਸ ਦੇ ਵਿਸ਼ੇਸ਼ ਪੱਖ' ਦੇ ਪੰਨਾਂ 81 'ਤੇ ਲਿਖਦੇ ਹਨ ਕਿ ਬ੍ਰਿਟਿਸ਼ ਮਿਊਜ਼ੀਅਮ ਵਿੱਚ ਕੰਮ ਕਰਦਿਆਂ ਮੇਰੇ ਹੱਥਾਂ ਵਿੱਚ ਇੱਕ ਪੱਤਰ ਆਇਆ ਜਿਹੜਾ ਕਿ ਗੁਰਦੁਆਰਿਆਂ ਦੇ ਪ੍ਰਬੰਧ 'ਤੇ ਨਵਾਂ ਚਾਨਣਾ ਪਾਉਂਦਾ ਹੈ।ਇਹ ਦਰਸਾ ਰਿਹਾ ਹੈ ਕਿ ਅੰਗਰੇਜ਼ੀ ਸਰਕਾਰ ਦੀ ਗੁਰਦੁਆਰਿਆਂ ਦਾ ਪ੍ਰਬੰਧ ਆਪਣੇ ਹੱਥਾਂ ਹੇਠ ਲੈਣ ਦੀ ਕਿੰਨੀ ਇੱਛਾ ਸੀ। ਇਹ ਪੱਤਰ ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਈਜਰਟਨ (Egerton) ਦਾ ਲਿਖਿਆ ਹੋਇਆ ਲਾਰਡ ਰਿਪਨ ਵਾਇਸਰਾਏ ਨੂੰ ਭੇਜਿਆ ਗਿਆ।ਪੱਤਰ ਦੀ ਨਿਮਨ ਲਿਖਤ ਹੈ:

Lt.Governor, Punjab
Simla
August 8, 1881
My dear Lord Rippon

I think it will be politically dangerours to allow the management of the Sikh temples to fall into the hands of a committee emancipated from Government control and I thrust your excellency will assist to pass such orders in the case as will enable to continue the system which was worked successfully for more than thirty years.

Believe me.

Yours Sincerely,
R.E. EGERTON
As. MS. No. 43592,
Folio 300-301
British Morsecum
London

# ਪੱਤਰ ਦਾ ਪੰਜਾਬੀ 'ਚ ਅਨੁਵਾਦ

ਲੈਫ਼ਟੀਨੈਂਟ ਗਵਰਨਰ, ਪੰਜਾਬ

ਸ਼ਿਮਲਾ

ਅਗਸਤ 8, 1881

ਮੇਰੇ ਪਿਆਰੇ ਲਾਰਡ ਰਿਪਨ

ਮੇਰੀ ਸੋਚ ਹੈ ਕਿ ਰਾਜਸੀ ਤੌਰ 'ਤੇ ਇਹ ਖ਼ਤਰਨਾਕ ਹੋਵੇਗਾ ਜੇਕਰ ਸਿੱਖ ਗੁਰਦੁਆਰਿਆਂ ਦਾ ਪ੍ਰਬੰਧ ਇੱਕ ਐਸੀ ਕਮੇਟੀ ਦੇ ਹੱਥ ਹੋਵੇ ਜਿਸ 'ਤੇ ਸਰਕਾਰ ਦਾ ਕੋਈ ਅਧਿਕਾਰ ਨਾ ਹੋਵੇ। ਮੈਨੂੰ ਵਿਸ਼ਵਾਸ਼ ਹੈ ਕਿ ਤੁਹਾਡੀ ਉੱਤਮ ਸੋਚ ਇੱਕ ਅਜਿਹਾ ਹੁਕਮ ਲਾਗੂ ਕਰਨ ਵਿੱਚ ਸਹਾਇਤਾ ਕਰੇਗੀ ਜਿਸ ਨਾਲ ਇਸੇ ਪ੍ਰਬੰਧ ਨੂੰ ਜਾਰੀ ਰੱਖਿਆ ਜਾਵੇ ਜਿਹੜਾ ਪ੍ਰਬੰਧ ਪਿਛਲੇ 30 ਸਾਲਾਂ ਤੋਂ ਕਾਮਯਾਬੀ ਨਾਲ ਚਲਿਆ ਆ ਰਿਹਾ ਹੈ। ਮੇਰੇ 'ਤੇ ਯਕੀਨ ਕਰਨਾ।

ਤੁਹਾਡਾ ਸੁਨੇਹੀ

ਆਰ.ਈ. ਈਜਰਟਨ

ਪਤਾ ਐੱਮ ਐੱਸ ਨੰ: 43592, ਫੋਲੀਓ 300-301,

ਬ੍ਰਿਟਿਸ਼ ਮੋਰਸੀਅਮ, ਲੰਡਨ

ਬੜੇ ਲੰਬੇ ਸੰਘਰਸ਼, ਜਦੋ-ਜਹਿਦ ਅਤੇ ਕੁਰਬਾਨੀਆਂ ਉਪਰੰਤ 14 ਦਸੰਬਰ 1920 ਨੂੰ ਸ਼੍ਰੋਮਣੀ ਅਕਾਲੀ ਦਲ ਦੇ ਸੰਗਠਨ ਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਹੋਂਦ ਵਿੱਚ ਆਈ।

ਪਾਠਕਾਂ ਲਈ ਮੁਗਲਾਂ ਅਤੇ ਅੰਗਰੇਜ਼ਾਂ ਵੱਲੋਂ ਸਿੱਖ ਧਰਮ ਪ੍ਰਤੀ ਅਪਣਾਈ ਭੈੜੀ ਨੀਤੀ ਸੰਖੇਪ ਵਿੱਚ ਬਿਆਨ ਕੀਤੀ ਗਈ ਹੈ ਕਿਉਂਕਿ ਆਰਤੀ ਦਾ ਵਿਸ਼ਾ ਨਿਰੋਲ ਧਾਰਮਿਕ ਹੈ ਅਤੇ ਸਿੱਖ ਕੌਮ ਨਾਲ ਸੰਬੰਧਤ ਹੈ। ਇਸ ਲਈ ਆਜ਼ਾਦੀ ਪ੍ਰਾਪਤੀ ਤੋਂ ਬਾਅਦ ਭਾਰਤ ਸਰਕਾਰ ਜੋ ਦੁਨੀਆਂ ਅੰਦਰ ਆਪਣੇ ਆਪ ਨੂੰ ਵੱਡੀ ਲੋਕਤੰਤਰਕ ਅਤੇ ਧਰਮ ਨਿਰਪੱਖ ਸਦਾਉਂਦੀ ਹੈ ਬਾਰੇ ਵੀ ਸਿੱਖਾਂ ਪ੍ਰਤੀ ਕੁਝ ਅੰਸ਼ ਪੇਸ਼ ਕੀਤੇ ਜਾ ਰਹੇ ਹਨ।

ਦੇਸ਼ ਅੰਗਰੇਜ਼ੀ ਸਰਕਾਰ ਦੇ ਪੰਜੇ 'ਚੋਂ 15 ਅਗਸਤ 1947 ਨੂੰ ਆਜ਼ਾਦ ਹੋ ਗਿਆ। ਮੌਲਾਨਾ ਆਜ਼ਾਦ ਦੀ ਲਿਖਤ ਅਨੁਸਾਰ ਆਜ਼ਾਦੀ ਲਈ ਕੁੱਲ 4771 ਕੁਰਬਾਨੀਆਂ ਹੋਈਆਂ ਅਤੇ ਇਨ੍ਹਾਂ ਵਿੱਚੋਂ 3697 ਸਿੱਖ ਅਤੇ 1074 ਗੈਰਸਿੱਖ ਸ਼ਹੀਦ ਹੋਏ। ਸਰਦਾਰ ਕਪੂਰ ਸਿੰਘ ਆਪਣੀ ਪੁਸਤਕ 'ਸਾਚੀ ਸਾਖੀ' ਵਿੱਚ ਲਿਖਦੇ ਹਨ ਕਿ ਕਾਂਗਰਸ ਦੀ ਸਰਕਾਰ ਜੋ ਹੋਂਦ ਵਿੱਚ ਆਈ ਉਸ ਦੇ ਹਿੰਦੂ ਮਹਾਂਰਥੀਆਂ ਨੇ ਆਜ਼ਾਦੀ ਤੋਂ ਦੋ ਮਹੀਨੇ ਪਿੱਛੋਂ ਹੀ ਸਿੱਖਾਂ ਨੂੰ 'ਜ਼ਰਾਇਮ ਪੇਸ਼ਾ ਲੋਕ' ਲਿਖਤੀ ਰੂਪ

ਵਿੱਚ ਗਰਦਾਨਿਆ ।ਉਪਰੰਤ ਸਿੱਖਾਂ ਨੂੰ ਯੋਜਨਾਂ ਬੱਧ ਤਰੀਕੇ ਨਾਲ ਬਦਨਾਮ ਕਰਨ ਅਤੇ ਚਰਿੱਤਰਹੀਨ ਦਿਖਾਉਣ ਦੀਆਂ ਕੋਸ਼ਿਸ਼ਾਂ ਆਰੰਭੀਆਂ ਗਈਆਂ। ਸੰਨ 1982 ਵਿੱਚ ਇੰਡੀਅਨ ਐਕਸਪ੍ਰੈਸ (Indian Express) ਦੇ 12, 13 ਅਤੇ 14 ਮਈ ਦੇ ਅਖਬਾਰ ਵਿੱਚ ਆਪਣੇ ਆਪ ਨੂੰ ਪੜ੍ਹਿਆ ਲਿਖਿਆ ਅਤੇ ਅਖਬਾਰ ਨਵੀਸ ਕਹਾਉਣ ਵਾਲੇ ਹਿੰਦੂ ਅਰੁਨ ਸ਼ੋਰੀ ਨੇ 'ਪਾਲੇਟਿਕਸ ਆਫ਼ ਪੈਂਡਰਿੰਗ' ਦੇ ਸਰਲੇਖ ਹੇਠ ਸਿੱਖਾਂ ਨੂੰ ਦੇਸ਼ ਧਰੋਹੀ, ਬੇਸਮਝ, ਸਵਾਰਥੀ ਅਤੇ ਸ਼ਰਾਰਤੀ ਲਿਖਿਆ।

ਇਹ ਅੱਗੇ ਲਿਖਦਾ ਹੈ ਕਿ ਸਿੱਖ ਤਾਂ ਹਿੰਦੂ ਮਤ ਦਾ ਹਿੱਸਾ ਹੀ ਹਨ।ਇਨ੍ਹਾਂ ਦੀ ਆਪਣੀ ਨਾ ਤਾਂ ਕੋਈ ਅੱਡਰੀ ਹਸਤੀ ਹੈ ਅਤੇ ਨਾ ਹੀ ਕੋਈ ਅੱਡਰਾ ਮਜ਼੍ਹਬ।ਸਿੱਖਾਂ ਦੀਆਂ ਧਾਰਮਿਕ ਰਵਾਇਤਾਂ ਅਤੇ ਰਹੁ-ਰੀਤੀਆਂ ਐਵੇਂ ਫੋਕੀਆਂ ਜਿਹੀਆਂ ਹਨ, ਜਿਹਨਾਂ ਦੀ ਹੁਣ ਕੋਈ ਲੋੜ ਨਹੀਂ ।ਮਹਾਰਾਜਾ ਰਣਜੀਤ ਸਿੰਘ, ਬੰਦਾ ਸਿੰਘ ਬਹਾਦਰ ਅਤੇ ਭਾਈ ਮਤੀ ਦਾਸ ਆਦਿ ਹਿੰਦੂ ਸਨ ਅਤੇ ਹਿੰਦੂ ਮੱਤ ਦੀ ਸ਼ਾਨ ਹਿੱਤ ਹੀ ਲੜਦੇ ਮਰਦੇ ਰਹੇ।

ਭਾਰਤ ਸਰਕਾਰ ਨੂੰ ਇਸ ਨੇ ਸਲਾਹ ਦਿੱਤੀ ਕਿ ਜੇ ਮੁਲਕ 'ਚ ਅਮਨ ਚੈਨ ਚਾਹੁੰਦੇ ਹੋਂ ਤਾਂ ਸਿੱਖ ਕੌਮ ਨੂੰ ਸਖਤੀ ਨਾਲ ਦਬਾਉ ਅਤੇ ਇਸ ਨੂੰ ਉਤਨੀ ਦੇਰ ਤੱਕ ਸੁੱਖ ਦਾ ਸਾਹ ਨਾ ਲੈਣ ਦਿਉ, ਜਦ ਤੱਕ ਇਹ ਆਪਣੀ ਅੱਡਰੀ ਹਸਤੀ ਮਿਟਾ ਕੇ ਹਿੰਦੂ-ਧਰਮ ਵਿੱਚ ਸ਼ਾਮਲ ਨਹੀਂ ਹੋ ਜਾਂਦੀ। ਕੌਮਪ੍ਰਸਤੀ ਦੇ ਇਸ ਠੇਕੇਦਾਰ ਨੇ ਇਹ ਵੀ ਸੁਝਾਅ ਦਿੱਤਾ ਕਿ ਭਾਰਤ ਵਰਸ਼ ਵਿੱਚ ਵਸਣ ਵਾਲੀਆਂ ਸਾਰੀਆਂ ਕੌਮਾਂ 'ਤੇ ਇੱਕੋ ਜਿਹਾ ਹੀ ਸਿਵਲ ਕੋਡ ਅਰਥਾਤ ਹਿੰਦੂ ਕੋਡ ਬਿੱਲ ਸਖ਼ਤੀ ਨਾਲ਼ ਲਾਗੂ ਕੀਤਾ ਜਾਵੇ, ਭਾਵੇਂ ਕਿਸੇ ਕੌਮ ਦੀਆਂ ਵਿਸ਼ੇਸ਼ ਧਾਰਮਿਕ ਜਾਂ ਸਭਿਆਚਾਰਕ ਰਵਾਇਤਾਂ ਅਤੇ ਰੀਤਾਂ ਕੁਝ ਵੀ ਕਿਉਂ ਨਾ ਹੋਣ।

ਸ਼ੋਰੀ ਵਲੋਂ ਲਿਖੀ ਪਾਲੇਟਿਕਸ ਆਫ ਪੈਂਡਰਿੰਗ ਦਾ ਉੱਤਰ ਬੜੇ ਠੋਕਵੇਂ ਸ਼ਬਦਾਂ ਵਿੱਚ ਸਰਦਾਰ ਦਵਿੰਦਰ ਸਿੰਘ ਦੁੱਗਲ ਵੱਲੋਂ 20, 21 ਅਤੇ 22 ਮਈ 1982 ਨੂੰ ਇੰਡੀਅਨ ਐਕਸਪ੍ਰੈਸ ਵਿੱਚ ਦਿੱਤਾ।ਉਨ੍ਹਾਂ 'ਸਿੱਖ ਕੌਮ ਦਾ ਸ਼ਾਨਦਾਰ ਵਿਰਸਾ' ਸੰਬੰਧੀ ਇੱਕ ਕਿਤਾਬੜੀ ਵੀ ਛਾਪੀ ਜਿਸ ਵਿੱਚ ਕਾਫੀ ਖੋਲ੍ਹ ਕੇ ਹਵਾਲਾ ਦਿੱਤਾ ਗਿਆ ਹੈ ਕਿ ਇੱਕ ਪੜ੍ਹੇ ਲਿਖੇ ਹਿੰਦੂ ਦੀ ਕੈਸੀ ਸੋਚ ਹੈ।ਦੂਜਿਆਂ ਦੀ ਸੋਚ ਤਾਂ ਉਪਰੇਸ਼ਨ ਬਲਿਊ ਸਟਾਰ ਰਾਹੀਂ ਅਤੇ ਦਿੱਲੀ ਦੇ ਅੱਤ ਘਿਨਾਉਣੇ ਖ਼ੂਨੀ ਫ਼ਸਾਦਾਂ ਤੋਂ ਜੱਗ-ਜ਼ਾਹਰ ਹੋ ਰਹੀ ਹੈ। ਸਿੱਖਾਂ ਦੇ ਧਾਰਮਿਕ ਮਸਲਿਆਂ ਵਿੱਚ ਸਿੱਧੇ ਅਤੇ ਅਸਿੱਧੇ ਤੌਰ 'ਤੇ ਸਿੱਖਾਂ 'ਚ ਵੰਡੀਆਂ ਪਾ ਕੇ ਭਾਰਤ ਸਰਕਾਰ ਦਖਲ ਦੇ ਰਹੀ ਹੈ।ਪਰ ਇਨ੍ਹਾਂ ਨੂੰ ਪਤਾ ਨਹੀਂ ਕਿ ਸਿੱਖ ਕੌਮ ਤਾਂ ਜਿਉਂਦੀ ਹੀ ਗੁਰਾਂ ਦੇ ਨਾਂ 'ਤੇ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਸਮੇਤ ਦਸਾਂ ਗੁਰੂਆਂ ਨੇ ਕਿਸੇ ਧਰਮ ਦਾ ਵਿਰੋਧ ਨਹੀਂ ਕੀਤਾ।ਉਨ੍ਹਾਂ ਹਰ ਬੰਦੇ ਨੂੰ ਆਪਣੇ ਧਰਮ ਵਿੱਚ ਦ੍ਰਿੜ ਹੋਣ ਦੀ ਪ੍ਰੇਰਨਾ ਹੀ ਦਿੱਤੀ

ਹੈ ਅਤੇ ਕੂੜ ਕ੍ਰਿਆਵਾਂ ਨੂੰ ਤਿਆਗਣ ਲਈ ਆਖਿਆ। ਜਗਨ ਨਾਥ ਪੁਰੀ ਦੇ ਮੰਦਰ ਵਿੱਚ ਵੀ ਗੁਰੂ ਨਾਨਕ ਦੇਵ ਜੀ ਨੇ ਬ੍ਰਹਮਣਾਂ ਨੂੰ ਪ੍ਰਭੂ ਦੀ ਆਰਤੀ ਕਰਨ ਦਾ ਸਹੀ ਢੰਗ ਦਰਸਾਇਆ।

ਵਿਸ਼ੇਸ਼ ਗੱਲ ਇਹ ਹੈ ਸਿੱਖਾਂ ਨੂੰ ਹਿੰਦੂ ਤਵਾ ਨਾਲ ਸੰਬੰਧ ਰੱਖਣ ਵਾਲੇ ਭਰਾ ਕਹਿੰਦੇ ਹਨ ਕਿ ਇਹ ਸਾਡੇ 'ਚੋਂ ਹੀ ਨਿਕਲੇ ਹਨ ਇਸ ਲਈ ਸਿੱਖ ਹਿੰਦੂ ਹਨ। ਪਰ ਇਨ੍ਹਾਂ ਨੂੰ ਕੋਈ ਪੁੱਛੇ ਕਿ ਹਿੰਦੂ ਕਿਥੋਂ ਨਿਕਲੇ ਹੋਏ ਹਨ? ਭਗਤ ਕਬੀਰ ਜੀ ਨੇ ਆਪਣੇ ਆਪ ਨੂੰ ਉੱਚੀ ਜਾਤ ਦੇ ਅਖਵਾਉਣ ਵਾਲਿਆਂ ਨੂੰ ਵੰਗਾਰਿਆ ਕਿ ਐ ਬ੍ਰਹਮਣ ਤੇਰਾ ਜਨਮ ਵੀ ਮੇਰੇ ਵਾਂਗ ਹੀ ਹੋਇਆ ਹੈ ਕਿਸੇ ਹੋਰ ਢੰਗ ਨਾਲ ਨਹੀਂ।

ਬ੍ਰਹਮਣ ਜੌ ਤੂੰ ਬ੍ਰਹਮਣੁ ਜਾਇਆ ਤਉ ਆਨ ਬਾਟ ਕਾਹੇ ਨਹੀ ਆਇਆ॥ (੩੨੪)

ਭਗਤ ਕਬੀਰ ਜੀ ਦੇ ਇਨਕਲਾਬੀ ਬੋਲ ਹਨ:

ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਜਾ ਕੇ ਪਿੰਡੁ ਪਰਾਣ॥ (੧੧੩੬)

## ਗੁਰਮਤਿ ਅੰਦਰ ਆਰਤੀ ਕਰਨ ਦਾ ਢੰਗ

ਸਿੱਖ ਰਹਿਤ ਮਰਯਾਦਾ ਜੋ ਸ਼੍ਰੋਮਣੀ ਗੁਰਦਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਰਹੁ-ਰੀਤ ਸਬ-ਕਮੇਟੀ ਨੇ ਬੜੀ ਵਿਚਾਰ ਪਿੱਛੋਂ ਰਹੁ-ਰੀਤ ਖਰੜੇ ਦੀ ਪ੍ਰਵਾਨਗੀ ਦਿੱਤੀ। ਸਰਬ ਹਿੰਦ ਸਿੱਖ ਮਿਸ਼ਨ ਬੋਰਡ ਨੇ ਆਪਣੇ ਮਤਾ ਨੰਬਰ 1 ਮਿਤੀ 1-8-1936 ਰਾਹੀਂ ਅਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਆਪਣੇ ਮਤਾ ਨੰਬਰ 14 ਮਿਤੀ 22-10-36 ਦੁਆਰਾ ਖਰੜੇ ਨੂੰ ਘੋਖਿਆ ਅਤੇ ਮੁੜ ਸ਼੍ਰੋਮਣੀ ਗੁ. ਪ੍ਰ. ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਨੇ ਆਪਣੀ ਇਕੱਤਰਤਾ ਮਿਤੀ 7.1.45 ਵਿਖੇ ਇਸ ਨੂੰ ਵਿਚਾਰ ਕਰ ਕੇ ਇਸ ਵਿੱਚ ਕੁਝ ਵਾਧੇ ਘਾਟੇ ਕਰਨ ਦੀ ਸਿਫਾਰਸ਼ ਕੀਤੀ। ਧਾਰਮਿਕ ਸਲਾਹਕਾਰ ਕਮੇਟੀ ਦੀ ਸਿਫਾਰਸ਼ ਅਨੁਸਾਰ ਇਸ ਵਿੱਚ ਵਾਧਾ ਘਾਟਾ ਕਰਨ ਦੀ ਪ੍ਰਵਾਨਗੀ ਸ਼੍ਰੋਮਣੀ ਗੁ.ਪ੍ਰ. ਕਮੇਟੀ, ਅੰਮ੍ਰਿਤਸਰ ਨੇ ਆਪਣੀ ਇਕੱਤ੍ਰਤਾ ਮਿੱਤੀ 3.2.45 ਦੇ ਮਤਾ ਨੰਬਰ 97 ਰਾਹੀਂ ਦਿੱਤੀ।

ਸਿੱਖ ਰਹਿਤ ਮਰਯਾਦਾ ਦੇ ਖਰੜੇ ਅੰਦਰ ਗੁਰਦੁਆਰੇ ਦੇ ਸਿਰਲੇਖ ਹੇਠ (ਸ) ਸਬ ਸਿਰਲੇਖ ਵਿੱਚ ਦਰਜ ਹੈ, ਉੱਪਰ ਦੱਸੇ ਸਮਾਨ ਤੋਂ ਇਲਾਵਾ ਧੂਪ ਜਾਂ ਦੀਵੇ ਮਚਾ ਕੇ ਆਰਤੀ ਕਰਨੀ, ਭੋਗ ਲਾਉਣਾ, ਜੋਤਾਂ ਜਗਾਉਣੀਆਂ, ਟੱਲ ਖੜਕਾਉਣੇ ਆਦਿ ਕਰਮ ਗੁਰਮਤਿ ਅਨੁਸਾਰ ਨਹੀਂ। ਹਾਂ ਸਥਾਨ ਨੂੰ ਸੁਗੰਧਿਤ ਕਰਨ ਲਈ ਫੁੱਲ, ਧੂਪ ਆਦਿ ਸੁਗੰਧੀਆਂ ਵਰਤਣੀਆਂ ਵਿਵਰਜਿਤ ਨਹੀਂ। ਕਮਰੇ ਅੰਦਰ ਰੋਸ਼ਨੀ ਲਈ ਤੇਲ, ਘੀ ਜਾਂ ਮੋਮਬੱਤੀ, ਬਿਜਲੀ ਲੈਂਪ ਜਗਾ ਲੈਣੇ ਚਾਹੀਦੇ ਹਨ।

ਸਿੱਖ ਪੰਥ ਦੇ ਪੰਜ ਤਖ਼ਤ ਸਾਹਿਬਾਨ ਹਨ:

1. ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ(ਪੰਜਾਬ)
2. ਤਖ਼ਤ ਸ੍ਰੀ ਪਟਨਾ ਸਾਹਿਬ, ਹਰਿਮੰਦਰ ਜੀ (ਬਿਹਾਰ)
3. ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ, ਆਨੰਦਪੁਰ (ਪੰਜਾਬ)
4. ਤਖ਼ਤ ਸ੍ਰੀ ਹਜ਼ੂਰ ਸਾਹਿਬ, ਨੰਦੇੜ (ਮਹਾਰਸ਼ਟਰ)
5. ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬ੍ਹੋ (ਪੰਜਾਬ)

ਇਨ੍ਹਾਂ ਪੰਜਾਂ ਤਖ਼ਤਾਂ 'ਤੇ ਸ਼ਾਮ ਦੇ ਸਮੇਂ ਆਰਤੀ ਕੀਤੀ ਜਾਂਦੀ ਹੈ।ਪੰਜਾਬ 'ਚ ਮੌਜੂਦ ਤਿੰਨ ਤਖ਼ਤਾਂ 'ਤੇ ਤਾਂ ਆਰਤੀ ਸ਼ਬਦ ਕੀਰਤਨ ਰਾਹੀਂ ਸਿੱਖ ਰਹਿਤ ਮਰਯਾਦਾ ਅਨੁਸਾਰ ਕੀਤੀ ਜਾਂਦੀ ਹੈ।ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਆਰਤੀ ਸੰਬੰਧੀ ਆਸਾ ਰਾਗ ਅੰਦਰ ੩੯੬ ਪੰਨੇ 'ਤੇ ਮਹਾਂ ਬੋਲ ਹਨ:

ਆਰਤੀ ਕੀਰਤਨ ਸਦਾ ਅਨੰਦ॥ਮਹਿਮਾ ਸੁੰਦਰ ਸਦਾ ਬੇਅੰਤ॥

ਪਰ ਤਖ਼ਤ ਸ੍ਰੀ ਪਟਨਾ ਸਾਹਿਬ, ਹਰਿਮੰਦਰ ਜੀ (ਬਿਹਾਰ) ਅਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ, ਨੰਦੇੜ (ਮਹਾਰਸ਼ਟਰ) ਵਿਖੇ ਸ਼ਾਮ ਸਮੇਂ ਉੱਥੋਂ ਦੇ ਗ੍ਰੰਥੀ ਸਹਿਬਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਹੋ ਥਾਲ ਵਿੱਚ ਦੀਵੇ ਜਗਾ, ਟੱਲੀਆਂ ਵਜਾ ਕੇ ਆਰਤੀ ਦੇ ਸ਼ਬਦ ਪੜ੍ਹਦੇ ਹਨ।ਉਪਰੰਤ ਹਿੰਦੂ ਮੰਦਰਾਂ ਦੀ ਮਰਿਯਾਦਾ ਅਨੁਸਾਰ ਇਹ ਸ਼ਾਮਲ ਸੰਗਤ ਦੇ ਮੱਥੇ 'ਤੇ ਸੰਧੂਰ ਦੇ ਟਿੱਕੇ ਲਗਾਉਂਦੇ ਹਨ ਜੋ ਗੁਰੂ ਮਰਯਾਦਾ ਦੇ ਅਨੁਸਾਰੀ ਨਹੀਂ ਹੈ ਅਤੇ ਹਿੰਦੂ ਧਰਮ ਦੇ ਮੰਦਰਾਂ ਵਿੱਚ ਕੀਤੀ ਜਾਣ ਵਾਲੀ ਆਰਤੀ ਨਾਲ ਮੇਲ ਖਾਂਦੀ ਹੈ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਂ, ਪਰਮੇਸ਼ਰ ਸਰੂਪ ਹਨ, 'ਪੋਥੀ ਪਰਮੇਸਰ ਕਾ ਥਾਨ'।ਇਹ ਤਾਂ ਸੂਰਜਾਂ ਦੇ ਸੂਰਜ ਹਨ।ਸੂਰਜ ਦੇ ਸਾਮ੍ਹਣੇ ਦੀਵੇ ਦੇ ਚਾਨਣ ਦੀ ਕੀ ਬੁੱਕਤ ਹੈ।ਸਤਿਗੁਰੂ ਜੀ ਕਿਤੇ ਸੁੱਤੇ ਪਏ ਹਨ ਕਿ ਉਨਹਾਂ ਨੂੰ ਜਗਾਉਣ ਲਈ ਟੱਲੀਆਂ ਵਜਾਈਆਂ ਜਾਂਦੀਆਂ ਹਨ।ਗੁਰਬਾਣੀ ਦੇ ਸ਼ਬਦ ਹਨ, 'ਸਤਿਗੁਰ ਜਾਗਤਾ ਹੈ ਦੇਉ'। ਇਹ ਮੱਤ ਕੇ ਮੱਥੇ 'ਤੇ ਸੰਧੂਰ ਵਗੈਰਾ ਦੇ ਟਿੱਕੇ ਲਗਾ ਕੇ ਸਰੀਰ ਨੂੰ ਸ਼ਾਂਤੀ ਮਿਲਦੀ ਹੈ।ਸਰੀਰ ਨੂੰ ਸ਼ਾਂਤੀ ਤਾਂ ਮਨ ਦਾ ਟਿਕਾਉ ਜਾਂ ਪ੍ਰੇਮ ਰਸ ਤਾਂ ਗੁਰੂ ਸ਼ਬਦਾਂ ਦੇ ਕੀਰਤਨ ਦਾ ਗਾਇਣ ਸੁਣ ਕੇ ਹੀ ਮਿਲ ਸਕਦੀ ਹੈ। ਗੁਰਬਾਣੀ ਦੇ ਸ਼ਬਦ ਮਾਨੋ ਸੁੱਚੇ ਮੋਤੀ, ਰਤਨਾਂ, ਹੀਰਿਆਂ ਅਤੇ ਜਵਾਹਰਾਤਾਂ ਦਾ ਉੱਤਮ ਖਜਾਨਾ ਹਨ।ਇਨ੍ਹਾਂ ਸ਼ਬਦਾਂ ਦੇ ਕੀਰਤਨ ਨੂੰ, 'ਕੀਰਤਨ ਨਿਰਮੋਲਕ ਹੀਰਾ, ਆਨੰਦ ਗੁਣੀ ਗਹੀਰਾ'ਮੰਨਿਆ ਗਿਆ ਹੈ।ਕੀਰਤਨ ਦੁਆਰਾ ਪ੍ਰਭੂ ਦੀ ਸੋਭਾ ਉਚਾਰਨ ਕੀਤੀ ਜਾਂਦੀ ਹੈ। ਗੁਰੂ ਸ਼ਬਦ ਨਾਮ ਰਸ ਦਾ ਸੋਮਾ ਹੈ।ਇਸ ਅੰਦਰ ਪ੍ਰਭੂ ਇਉਂ ਸਮਾਇਆ ਹੋਇਆ ਹੈ ਜਿਵੇਂ ਫੁੱਲਾਂ ਵਿੱਚ ਖੁਸ਼ਬੂ ਰਮੀ ਹੁੰਦੀ ਹੈ, ਸ਼ੀਸ਼ੇ ਵਿੱਚ ਪ੍ਰਤੀਬਿੰਬ ਅਤੇ ਦੁੱਧ ਵਿੱਚ ਘਿਉ ਛੁਪਿਆ

ਹੁੰਦਾ ਹੈ। ਨਾਮ ਰੱਬੀ ਹੋਂਦ ਪ੍ਰਗਟ ਕਰਦਾ ਹੈ। ਇਹ ਨਿਰੰਕਾਰ ਅਤੇ ਜੀਵ ਵਿਚਕਾਰ ਬਚੋਲੇ ਦੀ ਨਿਆਈਂ ਹੈ। ਨਾਮ ਸਰਬ ਵਿਆਪੀ ਪ੍ਰਵਾਹ ਹੈ ਜੈਸੇ:

ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥ (੫)

ਨਾਮ ਇੱਕ ਪਰਮ ਸ਼ਕਤੀ ਹੈ ਜਿਸ ਦੁਆਰਾ ਸੰਸਾਰ ਦੀ ਉਤਪਤੀ ਅਤੇ ਸੰਘਾਰ ਹੋ ਰਿਹਾ ਹੈ। ਗੁਰੂ ਸ਼ਬਦ ਦਾ ਕੀਰਤਨ ਆਤਮਕ ਸ਼ਕਤੀ ਬਖਸ਼ ਪਰਮਾਤਮਾਂ ਨਾਲ ਜੋੜ ਦਿੰਦਾ ਹੈ। ਜਿਵੇਂ ਭੋਜਨ ਤਨ ਦੀ ਖੁਰਾਕ ਹੈ ਇਸ ਤਰ੍ਹਾਂ ਸੰਗੀਤ (ਕੀਰਤਨ) ਮਨ (ਰੂਹ) ਦੀ ਖੁਰਾਕ ਹੈ। ਇਸ ਨੂੰ ਸੁਣ ਹਰ ਪ੍ਰਾਣੀ ਦਾ ਹਿਰਦਾ ਇੱਕ ਵਿਸ਼ੇਸ਼ ਰੰਗ ਵਿੱਚ ਰੰਗਿਆ ਜਾਂਦਾ ਹੈ ਕਿਉਂਕਿ ਸ਼ਬਦ ਅਤੇ ਸਾਜ ਦਾ ਸੁਮੇਲ ਐਸੀਆਂ ਧੁਨਾਂ ਸਰੀਰ ਅੰਦਰ ਪੈਦਾ ਕਰ ਦਿੰਦਾ ਹੈ ਜਿਸ ਨਾਲ ਮਾਨੋ ਅੰਮ੍ਰਿਤ ਰੂਪੀ ਝਰਨੇ ਫੁੱਟ ਪੈਂਦੇ ਹਨ।

ਹਰਿ ਕੀਰਤਨ ਮਹਿ ਊਤਮ ਧੁਨਾ॥ ਨਾਨਕ ਗੁਰ ਮਿਲਿ ਗਾਇ ਗੁਨਾ॥ (੧੧੯੨)

ਸੰਗੀਤ ਦੀਆਂ ਧੁਨਾਂ ਰਸੀਲੀਆਂ, ਸਰੂਰ ਭਰੀਆਂ, ਜੋਸ਼ਮਈ ਅਤੇ ਆਨੰਦਮਈ ਹੋਣ ਕਰ ਕੇ ਕੇਵਲ ਮਨੁੱਖਾਂ ਨੂੰ ਹੀ ਨਹੀਂ ਸਗੋਂ ਪੰਛੀਆਂ, ਪਸ਼ੂਆਂ, ਜੀਵ ਜੰਤੂਆਂ ਅਤੇ ਬਨਸਪਤੀ ਅੰਦਰ ਵੀ ਅਲੌਕਿਕ ਨਜ਼ਾਰੇ ਪੈਦਾ ਕਰ ਕੇ ਉਨ੍ਹਾਂ ਨੂੰ ਹੁਲਾਸ ਦਿੰਦੀਆਂ ਹਨ। ਸੰਗੀਤ ਮਨ ਦੀ ਇਕਾਗਰਤਾ, ਸ਼ਾਂਤੀ ਅਤੇ ਸਹਿਜ ਬਣਾ ਕੇ ਆਤਮਾਂ ਨੂੰ ਬੁਲੰਦੀਆਂ 'ਤੇ ਪਹੁੰਚਾ ਦਿੰਦਾ ਹੈ। ਸੰਗੀਤ ਦੀ ਕਲਾ ਕੋਮਲ ਹੋਣ ਕਰ ਕੇ ਮਨੁੱਖ ਅਤੇ ਹੋਰ ਉਪਜੀਵਾਂ ਅੰਦਰ ਕੋਮਲ ਭਾਵਨਾਵਾਂ ਜਗਾ ਦਿੰਦੀ ਹੈ।

ਗੁਰਬਾਣੀ ਦੇ ਬੋਲ ਹਨ:

ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤ ਰਖੀਜੈ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥ (੯੫੪)

ਗੁਰ ਸ਼ਬਦਾਂ ਦੀ ਅੰਮ੍ਰਿਤ ਰੂਪੀ ਧਾਰਾ ਨਾਲ ਚੰਚਲ ਮਨ ਅਚੰਚਲ ਹੋ ਜਾਂਦਾ ਹੈ, ਮਾੜੇ ਫੁਰਨੇ ਅਤੇ ਵਾਸ਼ਨਾਵਾਂ ਨੂੰ ਠੱਲ੍ਹ ਪੈ ਜਾਂਦਾ ਹੈ। ਇੰਵ ਭਾਵੇਂ ਗੁਰੂ ਸਾਹਿਬਾਨ ਨੇ ਸੰਸਾਰੀਆਂ ਨੂੰ ਸੱਚ ਦਾ ਮਾਰਗ ਦਰਸਾਇਆ ਪਰ ਕਈ ਚਤਰ, ਚੰਚਲ ਮੱਤ ਵਾਲੇ ਅਤੇ ਚੁੰਚ ਗਿਆਨੀ ਬ੍ਰਹਮਣ ਇਹ ਕਹਿੰਦੇ ਸੁਣੇ ਗਏ ਹਨ ਕਿ ਜੇਕਰ ਅਸੀਂ ਪੱਥਰ ਦੀ ਮੂਰਤੀ ਅੱਗੇ ਮੱਥੇ ਟੇਕਦੇ ਹਾਂ ਤਾਂ ਸਿੱਖ ਕਾਗਜ਼ ਦੇ ਗ੍ਰੰਥ ਅੱਗੇ ਮੱਥੇ ਟੇਕਦੇ ਹਨ। ਗੱਲ ਕੀ ਐਸੀ ਦ੍ਵੈਤ ਭਾਵਨਾ ਵਾਲੇ ਲੋਕਾਂ ਨੇ ਹਮੇਸ਼ਾ ਚੁਭਵੀਂ ਅਤੇ ਖਹਿਬਾਜੀ ਵਾਲੀ ਗੱਲਬਾਤ ਹੀ ਕਰਨੀ ਹੁੰਦੀ ਹੈ। ਭਲਾ ਉਨ੍ਹਾਂ ਨੂੰ ਕੋਈ ਪੁੱਛੇ ਕਿ ਕੀ ਪੱਥਰ ਬੋਲ ਸਕਦਾ ਹੈ? ਬੋਲਚਾਲ ਜਾਂ ਗੱਲਬਾਤ ਤਾਂ ਸਬਦਾਂ ਨਾਲ ਹੀ ਕੀਤੀ ਜਾ ਸਕਦੀ ਹੈ ਭਾਵੇਂ ਉਹ ਕਾਗਜ਼ ਜਾਂ ਪੱਥਰ ਆਦਿ 'ਤੇ ਲਿਖੇ ਹੋਣ। ਭਗਤ ਕਬੀਰ ਜੀ ਨੇ ਸ਼ਬਦਾਂ ਰਾਹੀਂ ਹੀ ਆਖਿਆ:

ਠਾਕਰ ਹਮਰਾ ਸਦ ਬੋਲੰਤਾ॥ ਸਰਬ ਜੀ ਕਉ ਪ੍ਰਭੁ ਦਾਨ ਦੇਤਾ॥

ਹਰ ਰੋਜ਼ ਦੇਖਦੇ ਹਾਂ ਕਿ ਸ੍ਰੀ ਹਰਿਮੰਦਰ ਜੀ ਤਖਤ ਪਟਨਾ ਸਾਹਿਬ (ਬਿਹਾਰ) ਅਤੇ ਅਬਚਲ ਨਗਰ ਤਖ਼ਤ ਸ੍ਰੀ ਹਜ਼ੂਰ ਸਾਹਿਬ, ਨਾਂਦੇੜ (ਮਹਾਰਾਸ਼ਟਰ) ਵਿਖੇ ਆਰਤੀ ਕਰਨ ਦੀ ਮਰਿਯਾਦਾ ਵੱਖਰੀ ਹੈ। ਇਤਿਹਾਸਕਾਰਾਂ ਦਾ ਮੱਤ ਹੈ ਕਿ ਨਿਰਮਲੇ ਅਤੇ ਉਦਾਸੀ ਮਹੰਤਾਂ ਕਾਰਨ ਸਿੱਖ ਧਰਮ ਵਿੱਚ ਹਿੰਦੂ ਮੱਤ ਵਾਲੀਆਂ ਕਈ ਰੀਤਾਂ ਪਰਵੇਸ਼ ਕਰ ਗਈਆਂ। ਉਹ ਇਹ ਵੀ ਲਿਖਦੇ ਹਨ ਕਿ ਗੁਰੂ ਦਾ ਖ਼ਾਲਸਾ ਤਾਂ ਮੁਗਲਾਂ, ਪਠਾਣਾਂ ਆਦਿ ਨਾਲ ਜੂਝ ਰਿਹਾ ਸੀ ਅਤੇ ਸਿੱਖੀ ਦਾ ਪ੍ਰਚਾਰ ਅਤੇ ਪਾਸਾਰ ਉਸ ਸਮੇਂ ਨਿਰਮਲਿਆਂ ਅਤੇ ਉਦਾਸੀਆਂ ਨੇ ਹੀ ਕੀਤਾ। ਉਪਰੋਕਤ ਦੋ ਤਖ਼ਤਾਂ ’ਤੇ ਵੱਖਰੀ ਮਰਿਯਾਦਾ ਸੰਬੰਧੀ ਸਿੱਖ ਰਹਿਤ ਮਰਯਾਦਾ ਜੋ 7 ਜਨਵਰੀ 1945 ਨੂੰ ਕੁਝ ਸੋਧਾਂ ਕਰਕੇ ਤਿਆਰ ਹੋ ਕੇ ਛਪੀ ਬਾਰੇ ਕੁਝ ਅੰਕਿਤ ਨਹੀਂ (ਭਾਵੇਂ ਰਹੁ-ਰੀਤੀ ਸਬ ਕਮੇਟੀ ਵਿੱਚ ਭਾਈ ਹਜੂਰਾ ਸਿੰਘ ਜੀ, ਹਜ਼ੂਰ ਸਾਹਿਬ ਜਾਂ ਉਨ੍ਹਾਂ ਦਾ ਭੇਜਿਆ ਹੋਇਆ ਕੋਈ ਪ੍ਰਤੀਨਿੱਧ) ਅਤੇ ਜਥੇਦਾਰ ਸਾਹਿਬ ਤਖ਼ਤ ਸ੍ਰੀ ਪਟਨਾ ਸਾਹਿਬ ਸ਼ਾਮਲ ਸਨ।

ਇਨ੍ਹਾਂ ਦੋਹਾਂ ਤਖ਼ਤਾਂ ’ਤੇ ਗੁਰਮਤਿ ਦੇ ਉਲਟ ਕੀਤੀ ਜਾ ਰਹੀ ਆਰਤੀ ਨੂੰ ਤੱਕ ਪੰਜਾਬ ਜਾਂ ਹੋਰ ਸੂਬਿਆਂ ਤੋਂ ਦਰਸ਼ਨਾਂ ਲਈ ਪਹੁੰਚੇ ਗ੍ਰੰਥੀ ਸਿੰਘ ਡਿਊਟੀ ਕਰ ਰਹੇ ਗੁਰੂ ਘਰਾਂ ਅੰਦਰ ਜਾਂ ਸਿੱਖਾਂ ਦੇ ਘਰਾਂ ਅੰਦਰ ਆਖੰਡ ਪਾਠ ਦੇ ਭੋਗ ਉਪਰੰਤ ਥਾਲ ‘ਚ ਜਗਦੇ ਦੀਵੇ ਰੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਆਰਤੀ ਕਰਨੀ ਸ਼ੁਰੂ ਕਰ ਦਿੰਦੇ ਹਨ ਜੋ ਕਿ ਮਨਮੱਤ ਅਤੇ ਬ੍ਰਹਮਣੀ ਰਸਮ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਬ੍ਰਹਮਣੀ ਕ੍ਰਿਆਵਾਂ ਅਪਨਾਉਣ ਸੰਬੰਧੀ ਸਖਤ ਤਾੜਨਾ ਕੀਤੀ ਹੈ:

ਜਬ ਇਹ ਗਏ ਬਿਪਰਨ ਕੀ ਰੀਤ॥ ਮੈ ਨ ਕਰੂੰ ਇਨਕੀ ਪਰਤੀਤ॥
(ਬਚਿੱਤਰ ਨਾਟਕ)

ਦੇਸ਼ ਦੀ ਆਜ਼ਾਦੀ ਉਪਰੰਤ ਸਿੱਖਾਂ ਦੀ ਕੇਂਦਰੀ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਿੱਲੀ ਦੀ ਕੇਂਦਰ ਸਰਕਾਰ ਅੱਗੇ ਆਲ ਇੰਡੀਆ ਗੁਰਦੁਆਰਾ ਐਕਟ ਬਨਾਉਣ ਲਈ ਲਿਖਤੀ ਰੂਪ ਵਿੱਚ ਕਈ ਵਾਰ ਦਿੱਤਾ ਹੈ ਪਰ ਉਸ ਦੀ ਬਦਨੀਤੀ ਕਰ ਕੇ ਕੰਨ ’ਤੇ ਜੂੰ ਨਹੀਂ ਸਰਕੀ। ਇਸ ਐਕਟ ਦਾ ਮਤਲਬ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਾਰੇ ਦੇਸ਼ ਅੰਦਰ ਗੁਰੂ ਘਰਾਂ ’ਚ ਪ੍ਰਮਾਣਿਤ ਰਹਿਤ ਮਰਯਾਦਾ ਲਾਗੂ ਕਰ ਸਕੇ। ਕੇਂਦਰੀ ਸਰਕਾਰ ਕਦੇ ਨਹੀਂ ਚਾਹੁੰਦੀ ਕਿ ਸਿੱਖਾਂ ‘ਚ ਏਕਤਾ ਹੋ ਜਾਵੇ। ਸਰਕਾਰ ਦੀ ਨੀਤੀ ਅੰਗਰੇਜ਼ਾਂ ਵਾਲੀ ‘ਪਾੜੋ ਤੇ ਮਾਰੋ ਅਤੇ ਰਾਜ ਕਰੋ’ ਦੀ ਹੈ। ਪਟਨਾ ਅਤੇ ਹਜ਼ੂਰ ਸਾਹਿਬ ਦੇ ਤਖ਼ਤਾਂ ਦੀਆਂ ਪ੍ਰਬੰਧਕ ਕਮੇਟੀਆਂ ਦੇ ਬਹੁਗਿਣਤੀ ਮੈਂਬਰ ਉਥੋਂ ਦੇ ਸੂਬੇ ਦੇ ਹੀ ਹੁੰਦੇ ਹਨ।

ਇੱਕ ਜਾਣਕਾਰੀ ਮੁਤਾਬਕ ਤਖ਼ਤ ਸ੍ਰੀ ਪਟਨਾ ਸਾਹਿਬ ਦਾ ਜੋ ਮੈਨੇਜਮੈਂਟ ਬੋਰਡ ਹੈ ਉਸ ਵਿੱਚ ਕੁੱਲ 14 ਮੈਂਬਰ ਹਨ। ਇਨ੍ਹਾਂ ਵਿੱਚ 7 ਮੈਂਬਰ ਬਿਹਾਰ ਦੇ, 2 ਮੈਂਬਰ ਬਿਹਾਰ ਦੀ ਸੂਬਾ ਸਰਕਾਰ ਦੇ (ਇਨ੍ਹਾਂ ਵਿੱਚ ਮਨਿਸਟਰ ਜਾਂ ਉਥੋਂ ਦਾ ਐੱਮ. ਐੱਲ.

ਏ. ਹੁੰਦਾ ਹੈ), 5 ਮੈਂਬਰ ਦੂਜੇ ਸੂਬਿਆਂ ਜਿਵੇਂ ਯੂ.ਪੀ. ਕਲੱਕਤਾ, ਮੱਧ ਪ੍ਰਦੇਸ਼, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਹੁੰਦੇ ਹਨ। ਇਹ ਬੋਰਡ ਹੀ ਉਥੋਂ ਦਾ ਜੱਥੇਦਾਰ, ਹੈੱਡ ਗ੍ਰੰਥੀ, ਸੇਵਾਦਾਰ ਲਗਾਉਂਦਾ ਹੈ।ਬਾਹਰਲੇ ਸੂਬਿਆਂ ਵਿੱਚ ਹਿੰਦੂ ਮੱਤ ਅਤੇ ਹਿੰਦੀ ਭਾਸ਼ਾ ਦਾ ਬੋਲਬਾਲਾ ਹੋਣ ਕਰ ਕੇ ਉਥੋਂ ਦੀਆਂ ਕ੍ਰਿਆਵਾਂ ਦਾ ਝੁਕਾਅ ਬ੍ਰਹਮਣੀ ਸੋਚ ਵਾਲਾ ਹੈ।ਸ੍ਰੀ ਹਜ਼ੂਰ ਸਾਹਿਬ ਵਿਖੇ ਵੀ ਐਸਾ ਹੀ ਹਾਲ ਹੈ।ਇਨ੍ਹਾਂ ਬੋਰਡਾਂ ਦੇ ਮੈਂਬਰਾਂ ਦੀ ਨਿਯੁਕਤੀ ਵਿੱਚ ਅਸਲ ਹੱਕ ਸੂਬਾ ਸਰਕਾਰਾਂ ਅਤੇ ਦਿੱਲੀ ਦੀ ਕੇਂਦਰੀ ਸਰਕਾਰ ਦਾ ਹੈ।ਉਹ ਆਪਣੇ ਹੱਥ ਠੋਕੇ ਅਤੇ ਵਿਕਾਊ ਸਿੱਖ ਹੀ ਨਾਮਜਦ ਕਰਦੇ ਹਨ।ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਤਾਂ ਇੱਕ ਮੈਂਬਰ ਹੀ ਲਿਆ ਜਾਂਦਾ ਹੈ।ਇੱਕ ਮੈਂਬਰ ਦੀ ਆਵਾਜ਼ ਨੂੰ ਕੋਈ ਨਹੀਂ ਸੁਣਦਾ।ਸੋ ਇਨ੍ਹਾਂ ਦੋਹਾਂ ਤਖ਼ਤਾਂ ਦੀ ਵੱਖਰੀ ਮਰਿਯਾਦਾ ਹੋਣ ਦਾ ਮੂਲ ਕਾਰਨ ਇਹ ਜਾਪਦਾ ਹੈ। ਇਸ ਵੱਖਰੀ ਮਰਿਯਾਦਾ ਪਿੱਛੇ ਮੁਲਕ ਦੀ ਆਜ਼ਾਦੀ ਤੋਂ ਪਹਿਲਾਂ ਅੰਗਰੇਜ਼ੀ ਸਰਕਾਰ ਵੀ ਜੁਮੇਵਾਰ ਹੈ ਕਿਉਂਕਿ ਉਨ੍ਹਾਂ ਦੇ ਰਾਜ ਸਮੇਂ ਸਿੱਖ ਮਰਿਯਾਦਾ ਕਾਫੀ ਬਦਲੀ ਗਈ ਸੀ।

ਸਿੱਖੀ ਦੇ ਸਿਧਾਂਤ ਅਨੁਸਾਰ ਸਭ ਪ੍ਰਾਣੀ ਬਰਾਬਰ ਹਨ, ਗੁਰਸਿੱਖ ਸਭ ਦਾ ਭਲਾ ਲੋਚਦਾ ਹੈ ਅਤੇ ਕਿਸੇ ਦੇ ਧਰਮ ਵਿੱਚ ਦਖਲ ਨਹੀਂ ਦਿੰਦਾ ਅਤੇ ਨਾ ਹੀ ਕਿਸੇ ਉੱਪਰ ਦਬਾਅ ਪਾਉਂਦਾ ਹੈ ਕਿ ਉਹ ਸਿੱਖੀ ਧਾਰਨ ਕਰੇ।ਗੁਰਬਾਣੀ ਦਾ ਉਪਦੇਸ਼ ਹੈ ਕਿ ਮੁਸਲਮਾਨ ਅਤੇ ਹਿੰਦੂ ਆਪਣੇ ਆਪਣੇ ਧਰਮ ਵਿੱਚ ਪੱਕੇ ਹੋਣ ਅਤੇ ਸੁੱਖ ਦਾ ਜੀਵਨ ਸੁਤੰਤਰਤਾ ਸਹਿਤ ਬਿਤਾਉਣ।ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਚਨ ਹਨ:

ਹੁਣ ਹੁਕਮ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥
ਸਭ ਸੁਖਾਲੀ ਵੁਠੀਆ॥ ਇਹੁ ਹੋਆ ਹਲੇਮੀ ਰਾਜ ਜੀਉ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਸੰਕਟਮਈ ਅਤੇ ਗੁਲਾਮੀ ਭਰੇ ਜੀਵਨ ਤੋਂ ਛੁਟਕਾਰਾ ਪਾਉਣ ਲਈ ਹਿੰਦੁਸਤਾਨੀਆਂ ਨੂੰ ਸਿੱਖੀ ਦੀ ਬੁਨਿਆਦ ਰੱਖ ਕੇ ਨਵੀਂ ਕੌਮੀਅਤ ਦੀ ਉਸਾਰੀ ਕੀਤੀ।ਉਨ੍ਹਾਂ ਆਪਣੇ ਸਿੱਧੇ-ਸਾਦੇ ਪਰ ਗੋਹਜਮਈ ਬੋਲਾਂ ਨਾਲ ਅਜੇਹੇ ਧਰਮ ਦਾ ਮਾਰਗ ਦਿਖਾਇਆ ਜਿਸ ਵਿੱਚ ਹੱਥੀਂ ਕਿਰਤ ਕਰਨੀ, ਇੱਕ ਪ੍ਰਭੂ ਦਾ ਨਾਮ ਜਪਣਾ ਅਤੇ ਵੰਡ ਛਕਣ ਦਾ ਉਪਦੇਸ਼ ਹੈ।ਉਨ੍ਹਾਂ ਨਾਮ ਰਾਹੀਂ ਪ੍ਰਭੂ ਤੋਂ ਬਿਨਾਂ ਹੋਰ ਕਿਸੇ ਦੀ ਉਸਤਤੀ ਨਹੀਂ ਕੀਤੀ।ਗੁਰਬਾਣੀ ਦਾ ਹਰ ਸ਼ਬਦ ਜੀਵਨ ਦਾਤੇ ਦੀ ਵਡਿਆਈ ਨਾਲ ਭਰਪੂਰ ਹੈ ਅਤੇ ਅੱਜ ਤੱਕ ਕੋਈ ਵੀ ਮਹਾਂਪੁਰਖ ਉਸ ਉਡਾਰੀ ਤੱਕ ਨਹੀਂ ਪਹੁੰਚਿਆ।

ਕਹਿੰਦੇ ਨੇ ਇੱਕ ਵਾਰ ਬਲਰਾਜ ਸਾਹਨੀ ਨੇ ਡਾਕਟਰ ਰਾਬਿੰਦਰਾ ਨਾਥ ਟੈਗੋਰ ਨੂੰ ਆਖਿਆ ਕਿ ਤੁਸੀਂ ਹਿੰਦੁਸਤਾਨ ਦਾ ਕੌਮੀ ਗੀਤ ਬੜੀ ਮਹਾਨਤਾ ਭਰਪੂਰ ਲਿਖਿਆ ਹੈ। ਤੁਸੀਂ ਪ੍ਰਭੂ ਦੀ ਆਰਤੀ ਸੰਬੰਧੀ ਵੀ ਕੁਝ ਲਿਖੋ ਤਾਂ ਟੈਗੋਰ ਸਾਹਿਬ ਨੇ ਉੱਤਰ ਵਿੱਚ ਆਖਿਆ, "ਪ੍ਰਭੂ ਦੀ ਆਰਤੀ ਸੰਬੰਧੀ ਗੁਰੂ ਨਾਨਕ ਨੇ ਜੋ ਸ਼ਬਦ ਉਚਾਰਨ ਕੀਤਾ ਹੈ

ਉਸ ਤੋਂ ਚੰਗਾ ਹੋਰ ਕੋਈ ਨੀ ਬਿਆਨ ਕਰ ਸਕਦਾ"। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਸਾਹਿਬਾਨ 'ਤੇ ਭਗਤਾਂ ਵੱਲੋਂ ਉਚਾਰੇ ਆਰਤੀ ਦੇ ਸ਼ਬਦ ਬੜੇ ਮਹਾਨ ਹਨ ਅਤੇ ਅਸਲੀ ਮਰਿਯਾਦਾ ਹੈ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਰਤੀ ਦੇ ਸ਼ਬਦ

(1) ਰਾਗੁ ਧਨਾਸਰੀ ਮਹਲਾ ੧॥ ਅੰਗ ੧੩

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥੧॥
ਕੈਸੀ ਧਰਤੀ ਹੋਇ॥ ਭਵਖੰਡਨਾ ਤੇਰੀ ਆਰਤੀ॥
ਅਨਹਤਾ ਸਬਦ ਵਾਜੰਤ ਭੇਰੀ॥੧॥ ਰਹਾਉ॥
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥
ਗੁਰਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥੩॥
ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ॥੪॥

ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉੜੀਸਾ ਵਿਖੇ ਜਗਨਨਾਥ ਪੁਰੀ ਦੇ ਪੁਜਾਰੀਆਂ ਨੂੰ ਮੰਦਰ ਤੋਂ ਕੁਝ ਦੂਰੀ 'ਤੇ ਬੈਠ ਕੇ ਅਸਲ ਆਰਤੀ ਸੰਬੰਧੀ ਸਮਝਾਉਣ ਲਈ ਉਚਾਰਨ ਕੀਤਾ ਸੀ।

**ਪਦ ਅਰਥ :** ਹੇ ਪ੍ਰਭੂ! ਤੇਰੀ ਸਾਜੀ ਨਿਵਾਜੀ ਕੁਦਰਤ ਵਿੱਚ ਆਕਾਸ਼ ਇੱਕ ਥਾਲ ਦੀ ਨਿਆਈਂ ਹੈ। ਇਸ ਥਾਲ ਵਿੱਚ ਚੰਦ ਅਤੇ ਸੂਰਜ ਮਾਨੋ ਦੋ ਦੀਵੇ ਟਿਕੇ ਹੋਏ ਹਨ। ਤਾਰਿਆਂ ਦੀ ਮੰਡਲੀ ਦੀ ਚਮਕ-ਦਮਕ ਮਾਨੋ ਮੋਤੀਆਂ ਦੀ ਸੁੰਦਰਤਾ ਨੂੰ ਵੀ ਮਾਤ ਪਾ ਰਹੀ ਹੈ। ਮਲਯ ਨਾਮੀ ਪਹਾੜ (ਜਿੱਥੇ ਅਣਗਿਣਤ ਚੰਦਨ ਦੇ ਬੂਟੇ ਉੱਗੇ ਹੋਏ ਹਨ) ਵਲੋਂ ਧੂਪ ਜੈਸੀ ਸੁਗੰਧੀ ਆ ਰਹੀ ਹੈ ਅਤੇ ਵਗ ਰਹੀ ਹਵਾ ਚੌਰ ਦਾ ਕੰਮ ਕਰ ਰਹੀ ਹੈ। ਤੇਰੀ ਪੈਦਾ ਕੀਤੀ ਬਨਸਪਤੀ ਜੋਤ ਸਰੂਪ ਹੈ ਜੋ ਪ੍ਰਭੂ ਜੀ ਤੇਰੀ ਆਰਤੀ ਵਾਸਤੇ ਫੁੱਲ ਵਰਸਾ ਰਹੀ ਹੈ। ਹੇ ਜੀਵਾਂ ਦਾ ਜਨਮ ਮਰਨ ਕੱਟਣ ਵਾਲੇ ਪ੍ਰਭੂ ਜੀ! ਤੇਰੀ ਕੈਸੀ ਅਸਚਰਜ ਆਰਤੀ ਹੋ ਰਹੀ ਹੈ। ਸਾਰੇ ਜੀਵਾਂ ਵਿੱਚ ਤੇਰੀ ਜੋਤ ਰੂਪ ਸਤਿਆ

ਕਾਰਨ ਤੇਰੀ ਆਰਤੀ ਉਤਾਰਨ ਲਈ ਬਿਨਾ ਵਜਾਏ ਸ਼ਬਦਾਂ ਦੇ ਨਗਾਰੇ ਵੱਜ ਰਹੇ ਹਨ।੧।(ਠਹਰਾਉ)।

ਹੇ ਸਰਬ ਵਿਆਪਕ ਪਰੀਪੂਰਨ ਪਰਮਾਤਮਾਂ! ਸਭ ਜੀਵਾਂ ਵਿੱਚ ਤੇਰੀ ਪਾਈ ਹੋਈ ਜੀਵਨ ਰੌਂ ਇੱਕ ਰਸ ਵਿਆਪਕ ਹੋਣ ਕਰ ਕੇ ਤੇਰੀਆਂ ਹਜਾਰਾਂ ਹੀ ਅੱਖਾਂ ਹਨ ਪਰ ਨਿਰਾਕਾਰ ਨਿਰਗੁਣ ਸਰੂਪ ਪ੍ਰਭੂ ਜੀ ਤੇਰੀ ਕੋਈ ਵੀ ਅੱਖ ਨਹੀਂ।ਇਸੇ ਤਰ੍ਹਾਂ ਤੇਰੀਆਂ ਹਜ਼ਾਰਾਂ ਹੀ ਸ਼ਕਲਾਂ ਹਨ ਪਰ ਤੂੰ ਸ਼ਕਲ ਤੋਂ ਰਹਿਤ ਵੀ ਹੈਂ।ਹਜਾਰਾਂ ਹੀ ਤੇਰੇ ਪੈਰ ਹਨ ਪਰ ਨਿਰੰਕਾਰ ਹੋਣ ਕਰ ਕੇ ਤੇਰਾ ਕੋਈ ਪੈਰ ਨਹੀਂ।ਹਜਾਰਾਂ ਹੀ ਤੇਰੇ ਨੱਕ ਹਨ ਪਰ ਤੂੰ ਨੱਕ ਰਹਿਤ ਹੈਂ।ਤੇਰੇ ਅਜੇਹੇ ਕੌਤਕ ਸਾਨੂੰ ਅਸਚਰਜ ਕਰ ਰਹੇ ਹਨ।੨।

ਹੇ ਜੀਵਨ ਦਾਤਾ! ਕਿਉਂਕਿ ਤੇਰੀ ਜੀਵਨ ਜੋਤ ਸਭ (ਪ੍ਰਾਣੀਆਂ) ਵਿੱਚ ਇੱਕ ਰਸ ਵਰਤ ਰਹੀ ਹੈ ਤੇ ਇਸੇ ਕਰ ਕੇ ਸਭ ਜੀਵਾਂ ਵਿੱਚ ਅਕਲ ਰੂਪੀ ਸੂਝ-ਬੂਝ ਹੈ।ਪਰ ਇਸ ਰੱਬੀ ਜੋਤ ਦਾ ਗਿਆਨ ਗੁਰੂ ਦੀ ਸਿੱਖਿਆ ਨਾਲ ਹੀ ਹੋ ਸਕਦਾ ਹੈ।ਹੇ ਪ੍ਰਭੂ! ਤੇਰੀ ਰਜਾ ਵਿੱਚ ਰਹਿਣਾ ਜੋ ਤੁਹਾਨੂੰ ਚੰਗਾ ਲਗਦਾ ਹੈ ਹੀ ਅਸਲ ਆਰਤੀ ਕਰਨਾ ਹੈ।੩।

ਹੇ ਪ੍ਰਭੂ! ਤੇਰੇ ਚਰਨ-ਰੂਪ ਕੰਵਲ ਦੇ ਫੁੱਲਾਂ ਦੇ ਰਸ ਜੋ ਅੰਮ੍ਰਿਤਮਈ ਹਨ ਅਤੇ ਤੇਰੇ ਮਿਠਾਸ ਭਰੇ ਬੋਲਾਂ ਦੀ ਪ੍ਰਾਪਤੀ ਲਈ ਮੇਰਾ ਮਨ ਹਰ ਸਮੇਂ ਲਲਚਾਉਂਦਾ ਹੈ ਅਤੇ ਇਸ ਦੀ ਪਿਆਸ ਮੈਨੂੰ ਤੜਫਾ ਰਹੀ ਹੈ।ਇਸ ਲਈ ਆਪਣਾ ਨਾਮ-ਜਲ ਬਖਸ਼ ਦੇ, ਤਾਂਕਿ ਮੈਂ ਤੇਰੇ ਨਾਮ ਨਾਲ ਜੁੜਿਆ ਰਹਾਂ।੪।

**ਮੂਲ ਭਾਵ :** ਸ੍ਰੀ ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ ਕਿ ਪ੍ਰਭੂ ਵੱਲੋਂ ਇਸ ਧਰਤੀ ’ਤੇ ਮਨੁੱਖਾ ਜਨਮ ਵਿੱਚ ਭੇਜਿਆ ਹਰ ਬੰਦਾ ਕਰਮ-ਕਾਂਡ ਅਰਥਾਤ ਕੂੜ-ਕ੍ਰਿਆਵਾਂ ਛੱਡ ਕਾਦਰ ਦੀ ਕੁਦਰਤ ਵਿੱਚ ਵਰਤ ਰਹੇ ਵਰਤਾਰਿਆਂ ਨੂੰ ਹੀ ਉਸ ਪ੍ਰਭੂ ਦੀ ਆਰਤੀ ਸਮਝੇ, ਉਸ ਦੀ ਰਜ਼ਾ ਵਿੱਚ ਰਹੇ ਅਤੇ ਨਾਮ ਜਪੇ।

ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ॥ੴ ਸਤਿਗੁਰ ਪ੍ਰਸਾਦਿ॥ (੨)॥ ਪ੍ਰਭਾਤੀ॥ ਅੰਗ (੧੩੫੦)

ਸੁੰਨ ਸੰਧਿਆ ਤੇਰੀ ਦੇਵ ਦੇਵਾ ਕਰ ਅਧਪਤਿ ਆਦਿ ਸਮਾਈ॥
ਸਿਧ ਸਮਾਧਿ ਅੰਤੁ ਨਹੀਂ ਪਾਇਆ ਲਾਗਿ ਰਹੇ ਸਰਨਾਈ॥੧॥
ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ॥
ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ॥੧॥ਰਹਾਉ॥

ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕ ਦੇਹ ਉਜ੍ਹਾਰਾ॥
ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ॥੨॥

ਪੰਚੇ ਸ਼ਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ॥
ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ॥੩॥੫॥

**ਪਦ ਅਰਥ :** ਇਹ ਸ਼ਬਦ ਭਗਤ ਕਬੀਰ ਜੀ ਨੇ ਪ੍ਰਭਾਤੀ ਰਾਗ 'ਚ ਉਚਾਰਨ ਕੀਤਾ ਹੈ। ਉਹ ਫਰਮਾਉਂਦੇ ਹਨ, ਹੇ ਪ੍ਰਭੂ! ਹੇ ਚਾਨਣ ਦੀ ਖਾਣ! ਹੇ ਜਗਤ ਦੇ ਮਾਲਕ! ਹੇ ਸਭ ਦੇ ਮੂਲ! ਸਰਬ ਵਿਆਪਕ, ਸਰਬ ਸ਼ਕਤੀਮਾਨ ਦਾਤਰ ਜੀ! ਜੋਗੀ ਸਮਾਧੀਆਂ ਲਾ ਲਾ ਕੇ ਵੀ ਤੇਰਾ ਅੰਤ ਨਾ ਪਾ ਸਕੇ ਤੇ ਆਖਰ ਤੇਰੀ ਸ਼ਰਨ ਵਿੱਚ ਆ ਗਏ। ਹੇ ਪ੍ਰਭੂ! ਤੂੰ ਮਾਇਆ ਦੀ ਕਾਲਖ ਤੋਂ ਰਹਿਤ ਹੈਂ। ਤਾਂ 'ਤੇ ਮਾਇਆ ਤੋਂ ਨਿਰਲੇਪ ਰਹਿ ਕੇ ਤੇਰੇ ਚਰਨਾਂ ਨਾਲ ਲਿਵ ਜੋੜਨੀ ਹੀ ਤੇਰੀ ਆਰਤੀ ਕਰਨੀ ਹੈ। ਹੇ ਭਾਈ ਜਨੋ! ਗੁਰੂ ਦੇ ਦੱਸੇ ਮਾਰਗ 'ਤੇ ਚੱਲੋ। ਉਸ ਪ੍ਰਭੂ ਦੀ ਅਸਲੀ ਆਰਤੀ ਨਾਮ ਦੇ ਜਾਪ ਰਾਹੀਂ ਉਤਾਰੋ ਜੋ ਮਾਇਆ ਤੋਂ ਰਹਿਤ ਹੈ, ਸਰਬ ਵਿਆਪਕ ਹੈ, ਜਿਸ ਦੇ ਰੂਪ ਤੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ ਤੇ ਜਿਸ ਦੇ ਦਰ 'ਤੇ ਖੜ੍ਹੇ ਹੋ ਕੇ ਬ੍ਰਹਮਾਂ ਵੀ ਵੇਦਾਂ ਦੀ ਵੀਚਾਰ ਕਰ ਰਿਹਾ ਹੈ।੧।(ਠਹਿਰਾਉ)

ਤਾਂ ਤੇ ਹੇ ਭਾਈ! ਸ਼ਬਦ ਦੇ ਗਿਆਨ ਨੂੰ ਤੇਲ ਬਣਾ, ਪ੍ਰਭੂ ਦੇ ਨਾਮ ਦੀ ਵਿੱਚ ਬੱਤੀ ਪਾ ਅਤੇ ਸਰੀਰ ਨੂੰ ਦੀਵਾ ਬਣਾ ਕੇ ਪ੍ਰਭੂ ਦੇ ਨਾਮ ਅਭਿਆਸ ਵਿੱਚ ਜੁੜ ਕੇ ਸੰਸਾਰ ਵਿੱਚ ਰੱਬੀ ਨਾਮ ਦਾ ਚਾਨਣ ਕਰ।੨।

ਹੇ ਵਾਸ਼ਨਾ ਰਹਿਤ ਨਿਰੰਕਾਰ! ਹੇ ਧਨੁਖਧਾਰੀ! ਮੈਂ (ਕਬੀਰ) ਤੇਰੇ ਦਾਸ ਨੇ ਭੀ ਇਹੋ ਜਿਹੀ ਆਰਤੀ ਕੀਤੀ ਹੈ ਜਿਸ ਕਰਕੇ ਤੂੰ ਮੈਨੂੰ ਅੰਗ-ਸੰਗ ਪ੍ਰਤੀਤ ਹੋ ਰਿਹਾ ਹੈਂ ਤੇ ਮੈਨੂੰ ਆਪਣੇ ਅੰਦਰ ਪੰਜਾਂ-ਤਰ੍ਹਾਂ ਦੇ ਸਾਜਾਂ ਦਾ ਸੰਗੀਤ ਇਕ ਰਸ ਵਜਦਾ ਸੁਣਾਈ ਦੇ ਰਿਹਾ ਹੈ।੩।

**ਮੂਲ ਭਾਵ :** ਭਗਤ ਕਬੀਰ ਜੀ ਦਾ ਉਪਦੇਸ਼ ਹੈ ਕਿ ਸਾਨੂੰ ਹਰ ਪ੍ਰਕਾਰ ਦੇ ਕਰਮ-ਕਾਂਡ ਤਿਆਗ ਕੇ ਕੀਰਤਨ ਰਾਹੀਂ ਪ੍ਰਭੂ ਦੀ ਸਿਫ਼ਤ-ਸਾਲਾਹ ਵਿੱਚ ਜੁੜਨਾ ਚਾਹੀਦਾ ਹੈ। ਇਹ ਹੀ ਉਸ ਦੀ ਅਸਲੀ ਆਰਤੀ ਉਤਾਰਨਾ ਹੈ।

(3) ਧਨਾਸਰੀ ਭਗਤ ਰਵਿਦਾਸ ਜੀ ਕੀ (ਅੰਗ ੬੯੪)

ੴ ਸਤਿਗੁਰ ਪ੍ਰਸਾਦਿ॥

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥੧॥ਰਹਾਉ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥੧॥

ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥
ਨਾਮੁ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥੩॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥੪॥੩॥

**ਪਦ ਅਰਥ** : ਇਹ ਸ਼ਬਦ ਭਗਤ ਰਵਿਦਾਸ ਜੀ ਨੇ ਧਨਾਸਰੀ ਰਾਗ ਵਿੱਚ ਰਚਿਆ ਹੈ। ਹੇ ਪ੍ਰਭੂ! ਅਗਿਆਨੀ ਲੋਕ ਮੂਰਤੀਆਂ ਦੀ ਆਰਤੀ ਕਰਦੇ ਹਨ ਪਰ ਮੇਰੇ ਲਈ ਤੇਰਾ ਨਾਮ ਹੀ ਸੱਚੀ ਆਰਤੀ ਤੇ ਤੀਰਥਾਂ ਦਾ ਇਸ਼ਨਾਨ ਹੈ।ਪ੍ਰਮਾਤਮਾਂ ਦੇ ਨਾਮ ਤੋਂ ਬਾਕੀ ਹੋਰ ਕਰਮ ਕਾਂਡ ਕਰਨੇ ਸਭ ਝੂਠ ਹੈ।ਕਿਸੇ ਅਰਥ ਨਹੀਂ ।੧। ਠਹਿਰਾਉ।

ਹੇ ਪ੍ਰਭੂ! ਮੇਰੇ ਵਾਸਤੇ ਤੇਰਾ ਨਾਮ ਹੀ ਆਸਨ ਹੈ, ਤੇਰਾ ਨਾਮ ਹੀ ਚੰਦਨ ਰਗੜਨ ਵਾਲਾ ਪੱਥਰ ਹੈ ਤੇ ਤੇਰਾ ਨਾਮ ਹੀ ਕੇਸਰ ਦਾ ਛਿੜਕਾਉ ਹੈ।ਨਾਮ ਹੀ ਪਾਣੀ ਹੈ, ਨਾਮ ਹੀ ਚੰਦਨ ਹੈ ਤੇ ਤੇਰੇ ਨਾਮ ਦਾ ਸਿਮਰਨ ਰੂਪੀ ਚੰਦਨ ਹੀ ਮੈਂ ਹੇ ਪ੍ਰਭੂ! ਤੇਰੇ ਉੱਤੇ ਲਗਾਂਦਾ ਹਾਂ। (੧) ਤੇਰਾ ਨਾਮ ਹੀ ਦੀਵਾ ਹੈ, ਨਾਮ ਹੀ ਬੱਤੀ ਹੈ, ਨਾਮ ਹੀ ਤੇਲ ਹੈ ਤੇ ਮੈਂ ਤੇਰੇ ਨਾਮ ਜਪਣ ਦੀ ਹੀ ਜੋਤ ਜਗਾਈ ਹੈ ਜਿਸ ਨਾਲ ਸਾਰੇ ਭਾਵਨਾਂ ਵਿੱਚ ਪ੍ਰਕਾਸ਼ ਹੋ ਗਿਆ ਹੈ।(੨)

ਹੇ ਪ੍ਰਭੂ! ਤੇਰਾ ਨਾਮ ਹੀ ਤਾਗਾ, ਨਾਮ ਹੀ ਫੁੱਲ, ਤੇ ਨਾਮ ਹੀ ਫੁੱਲਾਂ ਦੀ ਮਾਲਾ ਹੈ ਪਰ ਤੇਰੇ ਨਾਮ ਤੋਂ ਬਿਨਾਂ ਸਾਰੀ ਬਨਸਪਤੀ ਜੂਠੀ ਹੈ।ਇਹ ਸਾਰਾ ਕੁਝ ਤਾਂ ਪ੍ਰਭੂ ਜੀ ਤੇਰਾ ਹੀ ਬਣਾਇਆ ਹੋਇਆ ਹੈ, ਤੇ ਤੇਰੀ ਹੀ ਪੈਦਾ ਕੀਤੀ ਹੋਈ ਦਾਤ ਹੈ।ਇਸ ਵਿੱਚੋਂ ਮੈਂ ਤੇਰੇ ਅੱਗੇ ਕੀ ਰੱਖਾਂ? ਤਾਂ ਤੇ ਤੇਰਾ ਨਾਮ ਰੂਪੀ ਚੌਰ ਹੀ ਮੈਂ ਤੇਰੇ 'ਤੇ ਝੁਲਾਉਂਦਾ ਹਾਂ।ਭਾਵ ਨਾਮ ਸਿਮਰਨ ਹੀ ਸੱਚੀ ਆਰਤੀ ਤੇ ਜੀਵਨ ਦਾ ਸਹੀ ਮਾਰਗ ਹੈ।(੩)

ਹੇ ਪ੍ਰਭੂ! ਸਾਰੇ ਸੰਸਾਰ ਦਾ ਵਰਤਾਰਾ ਤਾਂ ਇਸ ਤਰ੍ਹਾਂ ਹੈ ਕਿ ਅਗਿਆਨੀ ਬੰਦੇ ਤੇਰੇ ਨਾਮ ਨੂੰ ਭੁਲ ਕੇ ਵੇਦਾਂ ਪੁਰਾਣਾਂ ਦੀਆਂ ਕਹਾਣੀਆਂ ਵਿੱਚ ਪਰਚੇ ਹੋਏ ਹਨ, ਅਠਾਹਠਾਂ ਤੀਰਥਾਂ ਦੇ ਇਸ਼ਨਾਨ ਨੂੰ ਹੀ ਪੁੰਨ ਕਰਮ ਸਮਝੀ ਬੈਠੇ ਹਨ ਤੇ ਇਸ ਤਰ੍ਹਾਂ ਚਾਰੇ ਖਾਣੀਆਂ ਦੀਆਂ ਜੂਨਾਂ ਵਿੱਚ ਜੰਮ ਅਤੇ ਮਰ ਰਹੇ ਹਨ।ਭਗਤ ਰਵਿਦਾਸ ਜੀ ਆਖਦੇ ਹਨ ਕਿ ਮੇਰੇ ਲਈ ਤਾਂ ਤੇਰਾ ਨਾਮ ਹੀ ਤੇਰੀ ਆਰਤੀ ਹੈ ਤੇ ਸਦਾ ਕਾਇਮ ਦਾਇਮ ਰਹਿਣ ਵਾਲੇ ਨਾਮ ਦਾ ਹੀ ਭੋਗ ਮੈਂ ਤੈਨੂੰ ਲਗਾਉਂਦਾ ਹਾਂ।੪।

**ਮੂਲ ਭਾਵ** : ਭਗਤ ਰਵਿਦਾਸ ਜੀ ਨੇ ਇਸ ਸ਼ਬਦ ਵਿੱਚ ਨਾਮ ਸਿਮਰਨ ਦੀ ਪ੍ਰੋੜਤਾ ਕੀਤੀ ਹੈ।ਉਨ੍ਹਾਂ ਅਨੁਸਾਰ ਹੋਰ ਸਾਰੇ ਕਰਮਕਾਂਡ ਅਤੇ ਅਡੰਬਰ ਝੂਠੇ ਹਨ। ਪ੍ਰਭੂ ਦੇ ਨਾਮ ਦਾ ਜਾਪ ਹੀ ਸਹੀ ਆਰਤੀ ਹੈ।

(4) ਧਨਾਸਰੀ ਬਾਣੀ ਸ੍ਰੀ ਸੈਣ॥(ਅੰਗ ੬੯੫)

ਧੂਪ ਦੀਪ ਘ੍ਰਿਤ ਸਾਜਿ ਆਰਤੀ॥ਵਾਰਨੇ ਜਾਉ ਕਮਲਾ ਪਤੀ॥੧॥
ਮੰਗਲਾ ਹਰਿ ਮੰਗਲਾ॥ਨਿੱਤ ਮੰਗਲੁ ਰਾਜਾ ਰਾਮ ਰਾਇ ਕੋ॥੧॥ਰਹਾਉ॥
ਊਤਮੁ ਦੀਅਰਾ ਨਿਰਮਲ ਬਾਤੀ॥ਤੁਹੀ ਨਿਰੰਜਨੁ ਕਮਲਾ ਪਾਤੀ॥੨॥
ਰਾਮਾ ਭਗਤਿ ਰਾਮਾਨੰਦੁ ਜਾਨੈ॥ਪੂਰਨ ਪਰਮਾਨੰਦੁ ਬਖਾਨੈ॥੩॥
ਮਦਨ ਮੂਰਤਿ ਭੈ ਤਾਰਿ ਗੋਬਿੰਦੇ॥ਸੈਣੁ ਭਣੈ ਭਜੁ ਪਰਮਾਨੰਦੇ॥੪॥੨॥

**ਪਦ ਅਰਥ :** ਇਹ ਸ਼ਬਦ ਭਗਤ ਸੈਣ ਜੀ ਨੇ ਧਨਾਸਰੀ ਰਾਗ 'ਚ ਕਲਮਬੰਦ ਕੀਤਾ ਹੈ।ਹੇ ਮਾਇਆ ਦੇ ਪਤੀ ਪ੍ਰਭੂ ਜੀ! ਮੈਂ ਤੇਰੇ ਤੋਂ ਵਾਰਨੇ ਬਲਿਹਾਰਨੇ ਜਾਂਦਾ ਹਾਂ1 ਤੇਰੇ ਤੋਂ ਬਲਿਹਾਰ ਜਾਣਾ ਹੀ ਧੂਪ, ਦੀਵੇ ਤੇ ਘਿਉ ਇਕੱਠੇ ਕਰ ਕੇ ਤੇਰੀ ਆਰਤੀ ਕਰਨਾ ਹੈ।੧।

ਹੇ ਪ੍ਰਭੂ! ਤੇਰੀ ਕਿਰਪਾ ਨਾਲ ਮੇਰੇ ਅੰਦਰ ਤੇਰੇ ਨਾਮ ਦਾ ਆਨੰਦ ਮੰਗਲ ਹੋ ਰਿਹਾ ਹੈ। ਭਾਵ ਸਭ ਆਨੰਦਾਂ ਵਿੱਚੋਂ ਵਾਹਿਗੁਰੂ ਦਾ ਨਾਮ ਹੀ ਉੱਤਮ ਮੰਗਲ ਹੈ।੧।(ਠਹਿਰਾਉ)

ਹੇ ਮਾਇਆ ਰਹਿਤ ਪ੍ਰਭੂ! ਤੇਰਾ ਨਾਮ ਹੀ ਉੱਤਮ ਦੀਵਾ ਹੈ ਜਿਸ ਵਿੱਚ ਸਾਫ-ਸੁਥਰੀ ਪ੍ਰੇਮ ਵਾਲੀ ਬੱਤੀ ਰੱਖੀ ਹੋਈ ਹੈ। ਇਸ ਬੱਤੀ ਦੇ ਜਗਣ ਨਾਲ ਪ੍ਰਭੂ ਦਿਸ ਪੈਂਦਾ ਹੈ। ਤੇਰਾ ਨਾਮ ਹੀ ਕਮਲ ਦੇ ਪੱਤੇ ਜੈਸਾ ਨਿਰਲੇਪ ਹੈ।੨।

ਜੋ ਵੀ ਮਨੁੱਖ ਸਰਬ-ਵਿਆਪਕ ਪਰੀ ਪੂਰਨ ਆਨੰਦ ਰੂਪ ਪ੍ਰਭੂ ਦੇ ਗੁਣ ਗਾਉਂਦਾ ਹੈ, ਉਹ ਹੀ ਉਸ ਦੇ ਮਿਲਾਪ ਦਾ ਆਨੰਦ ਮਾਣਦਾ ਹੈ।੩।

ਸੈਣ ਜੀ ਆਖਦੇ ਹਨ ਕਿ ਹੇ ਮੇਰੇ ਮਨ ਤੂੰ ਵੀ ਉਸ ਪਰਮ-ਆਨੰਦ ਪ੍ਰਭੂ ਦਾ ਸਿਮਰਨ ਕਰ ਜੋ ਅਤੀ ਸੁੰਦਰ ਹੈ ਜੋ ਭਵਸਾਗਰ ਤੋਂ ਪਾਰ ਕਰਨ ਵਾਲਾ ਹੈ ਤੇ ਸ਼੍ਰਿਸ਼ਟੀ ਦੀ ਸਾਰ ਲੈਣ ਵਾਲਾ ਹੈ।੪।

**ਮੂਲ ਭਾਵ :** ਪ੍ਰਭੂ ਦੀ ਭਗਤੀ ਹੀ ਸੱਚੀ ਅਤੇ ਸਰਵੋਤਮ ਆਰਤੀ ਹੈ।ਐਸੀ ਆਰਤੀ ਬੰਦੇ ਨੂੰ ਆਨੰਦ ਬਖਸ਼ਦੀ ਹੈ।

(5) ਧਨਾਸਰੀ ਬਾਣੀ॥ ਧੰਨਾ॥ਅੰਗ (੬੯੫)

ਗੋਪਾਲ ਤੇਰਾ ਆਰਤਾ॥
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥੧॥ਰਹਾਉ॥
ਦਾਲਿ ਸੀਧਾ ਮਾਗਉ ਘੀਉ॥ਹਮਰਾ ਖੁਸ਼ੀ ਕਰੈ ਨਿਤ ਜੀਉ॥
ਪਨ੍ਹੀਆ ਛਾਦਨੁ ਨੀਕਾ॥ਅਨਾਜੁ ਮਗਉ ਸਤ ਸੀ ਕਾ॥੧॥

ਗਊ ਭੈਸ ਮਗਉ ਲਾਵੇਗੀ॥ ਇਕ ਤਾਜਨਿ ਤੁਰੀ ਚੰਗੇਰੀ॥
ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥੨॥੪॥

**ਅਰਥ :** ਇਹ ਸ਼ਬਦ ਭਗਤ ਧੰਨਾ ਜੀ ਨੇ ਧਨਾਸਰੀ ਰਾਗ ਵਿੱਚ ਉਚਾਰਿਆ ਹੈ। ਉਹ ਕਹਿੰਦੇ ਹਨ, ਹੇ ਧਰਤੀ ਦੇ ਆਸਰੇ ਤੇ ਪਾਲਣਹਾਰ ਪ੍ਰਭੂ! ਮੈਂ ਤੇਰੇ ਦਰ ਦਾ ਭੇਖਾਰੀ ਹਾਂ। ਮੇਰੀਆਂ ਲੋੜਾਂ ਪੂਰੀਆਂ ਕਰ। ਮੈਂ ਇਸ ਤਰ੍ਹਾਂ ਸੁਣਿਆਂ ਹੈ ਕਿ ਜੋ ਵੀ ਜੀਵ ਤੇਰੀ ਆਰਾਧਨਾ ਬੰਦਗੀ ਕਰਦੇ ਹਨ, ਤੂੰ ਉਹਨਾਂ ਦੇ ਸਰਬ ਕਾਰਜ ਰਾਸ ਕਰਦਾ ਹੈਂ ਇਥੇ ਭਗਤ ਜੀ ਨੇ ਜਟਕਾ ਸੁਬਾਉ ਕਾਰਨ ਆਰਤੀ ਦੀ ਥਾਂ ਆਰਤਾ ਸ਼ਬਦ ਵਰਤਿਆ ਹੈ। ਹੇ ਦਾਤਾ! ਮੈਨੂੰ ਦਾਲ, ਆਟਾ, ਘਿਉ ਪਰਦਾਨ ਕਰ। ਮੇਰੀ ਜਿੰਦ ਨੂੰ ਖੁਸ਼ੀ ਤੇ ਸੁਖੀ ਰੱਖ। ਮੈਨੂੰ ਜੁੱਤੀ, ਕਪੜਾ ਤੇ ਸੱਤ ਵਾਹਾਂ ਵਾਲਾ ਅਨਾਜ ਭੀ ਬਖਸ਼ਿਸ਼ ਕਰ।੨।

ਹੇ ਪ੍ਰਭੂ! ਮੈਨੂੰ ਗਾਂ, ਮੱਝ ਜੋ ਦੁੱਧ ਦਿੰਦੀ ਹੋਵੇ ਦੁੱਧ ਪੀਣ ਵਾਸਤੇ ਤੇ ਇੱਕ ਚੰਗੀ ਵਧੀਆ ਕਿਸਮ ਦੀ ਅਰਬੀ ਘੋੜੀ ਸੁਆਰੀ ਵਾਸਤੇ ਬਖਸ਼ਿਸ਼ ਕਰ। ਮੈਨੂੰ ਇੱਕ ਸੂਝਵਾਨ ਤੇ ਸੁਸ਼ੀਲ ਇਸਤ੍ਰੀ ਭੀ ਦੇਹ ਤਾਂ ਕਿ ਮੇਰੇ ਗ੍ਰਹਿਸਤ ਮਾਰਗ ਦੇ ਕੰਮ ਠੀਕ ਠਾਕ ਚਲਦੇ ਰਹਿਣ।੨।

**ਮੂਲ ਭਾਵ :** ਜੋ ਵੀ ਪ੍ਰਾਣੀ ਪ੍ਰਭੂ ਦੀ ਬੰਦਗੀ ਕਰਦੇ ਹਨ ਪ੍ਰਭੂ ਪਰਮਾਤਮਾਂ ਜੀ ਉਨ੍ਹਾਂ ਦੇ ਸਰਬ ਕਾਰਜ ਰਾਸ ਕਰਦਾ ਹੈ ਅਤੇ ਹਰੇਕ ਮੰਗ ਪੂਰੀ ਕਰ ਦਿੰਦਾ ਹੈ। ਭਗਤ ਜੀ ਨੇ ਇਸ ਸ਼ਬਦ ਵਿੱਚ ਆਪਣੇ ਮਨ ਦੀ ਵੇਦਨਾ ਦੀ ਅਤੀ ਸੁੰਦਰ ਤਸਵੀਰ ਪ੍ਰਭੂ ਅੱਗੇ ਪੇਸ਼ ਕੀਤੀ ਹੈ। ਪ੍ਰਭੂ ਦਾ ਨਾਮ ਹੀ ਮੇਰਾ ਆਰਤਾ ਹੈ।

ਭਾਈ ਗੁਰਦਾਸ ਜੀ ਵੀ ਆਪਣੀ ਰਚਨਾ ਵਿੱਚ ਆਰਤੀ ਗਾਉਣ ਦੇ ਸੰਕੇਤ ਦਿੰਦੇ ਹਨ:

ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।
ਰਾਤਿ ਆਰਤੀ ਸੋਹਿਲਾ ਮਾਇਆ ਵਿਚਿ ਉਦਾਸੁ ਰਹਾਯਾ।

## ਦਸਮ ਗ੍ਰੰਥ ਵਿੱਚ ਆਰਤੀ ਦੇ ਸ਼ਬਦ

ਆਰਤੀ ਕਰਨ ਸਮੇਂ ਹੋਰ ਪੜ੍ਹੇ ਜਾ ਰਹੇ ਸ਼ਬਦ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਤਾਂ ਦਰਜ ਨਹੀਂ ਹਨ ਪਰ ਦਸਮ ਗ੍ਰੰਥ ਵਿੱਚ ਅੰਕਿਤ ਹਨ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ ਹੈ:

ਯਾ ਤੇ ਪ੍ਰਸੰਨ ਭਏ ਹੈਂ ਮਹਾਂ ਮੁਨਿ ਦੇਵਨ ਕੇ ਤਪ ਮੈਂ ਸੁਖ ਪਾਵੈਂ॥
ਜਗਯ ਕਰੈ ਇਕ ਬੇਦ ਰਹੈ ਭਵ ਤਾਪ ਹਰੈ ਮਿਲਿ ਧਿਆਨਹਿ ਲਾਂਵੈ॥
ਝਾਲਰ ਤਾਲ ਮ੍ਰਿਦੰਗ ਉਪੰਗ, ਰਬਾਬ ਲੀਏ ਸੁਰ ਸਾਜ ਮਿਲਾਵੈਂ॥

ਕਿੰਨਰ ਗੰਧ੍ਰਬ ਗਾਨ ਕਰੈ ਗਨ ਜਛ ਅਪੱਛਰ ਨਿਰਤ ਦਿਖਾਵੇ॥(੫੪)
(ਦਸਮ ਗ੍ਰੰਥ-ਚੰਡੀ ਚਰਿਤ੍ਰ ਉਕਤਿ ਬਿਲਾਸ)

**ਪਦ ਅਰਥ:** ਦਾਨਵਾਂ ਦਾ ਨਾਸ ਹੋ ਜਾਣ ਤੇ ਮਹਾਨ ਮੁਨੀ ਜਨ ਪ੍ਰਸੰਨ ਹੋ ਗਏ ਹਨ ਅਤੇ ਦੇਵਤਿਆਂ ਦੇ ਚਰਨਾਂ ਵਿੱਚ ਧਿਆਨ ਜੋੜ ਕੇ ਜਪ ਤਪ ਰਾਹੀਂ ਸੁਖ ਪ੍ਰਾਪਤ ਕਰ ਰਹੇ ਹਨ। ਕਿਤੇ ਜਸ ਹੋ ਰਹੇ ਹਨ। ਕਿਤੇ ਬੇਦ ਪਾਠ ਹੋ ਰਹੇ ਹਨ ਤੇ ਕਿਤੇ ਸਮਾਧੀਆਂ ਲਾਈਆਂ ਜਾ ਰਹੀਆਂ ਹਨ। ਵੱਖਰੇ ਸਾਜਾਂ ਦੇ ਸੁਰ ਮਿਲਾਏ ਜਾ ਰਹੇ ਹਨ। ਕਿਧਰੇ ਕਿੰਨਰ (ਜਿਸ ਦਾ ਧੜ ਮਨੁੱਖ ਦਾ ਅਤੇ ਮੂੰਹ ਘੋੜੇ ਦਾ ਮੰਨਦੇ ਹਨ) ਨਾਚ ਕਰਦੇ ਹਨ। ਅਪੱਛਰਾਂ ਵੀ ਨਾਚ ਕਰ ਰਹੀਆਂ ਹਨ।

ਸੰਖਨ ਕੀ ਧੁਨ ਘੰਟਨ ਕੀ ਕਰਿ ਫੂਲਨ ਕੀ ਬਰਖਾ ਬਰਖਾਵੈਂ॥
ਆਰਤੀ ਕੋਟਿ ਕਰੈ ਸੁਰ ਸੁੰਦਰਿ, ਪੇਖ ਪੁਰੰਦਰ ਕੇ ਬਲਿ ਜਾਵੈਂ॥
ਦਾਨਤ ਦਛਨ ਦੇ ਕੈ ਪਰਦਛਨ ਭਾਲ ਮੈ ਕੁੰਕਮ ਅੱਛਤ ਲਾਵੈਂ॥
ਹੋਤ ਕੁਲਾਹਲ ਦੇਵਪੁਰੀ ਮਿਲਿ ਦੇਵਨ ਕੇ ਕੁਲ ਮੰਗਲ ਗਾਵੈਂ॥(੫੫)

(ਚੰਡੀ ਚਰਿਤ੍ਰ-ਉਕਤਿ ਬਿਲਾਸ-ਦਸਮਗ੍ਰੰਥ)

**ਪਦ ਅਰਥ:** ਸੰਖ ਵਜ ਰਹੇ ਹਨ,ਫੁੱਲਾਂ ਦੀ ਬਰਖਾ ਕੀਤੀ ਜਾ ਰਹੀ ਹੈ ਅਤੇ ਸੁੰਦਰ ਦੇਵਤਾਣੀਆਂ ਆਰਤੀਆਂ ਕਰ ਰਹੀਆਂ ਹਨ। ਪੁਰੀ ਦੇ ਇੰਦਰ ਨੂੰ ਦੇਖ ਸਾਰੇ ਬਲਿਹਾਰ ਜਾ ਰਹੇ ਹਨ ਅਤੇ ਉਸ ਦੀ ਪ੍ਰਕਰਮਾ ਕਰ ਰਹੇ ਹਨ। ਕੇਸਰ ਅਤੇ ਚੌਲਾਂ ਦਾ ਤਿਲਕ ਲਗਾ ਰਹੇ ਹਨ। ਸਾਰੀ ਦੇਵਪੁਰੀ ਵਿੱਚ ਖੁਸ਼ੀ ਦਾ ਵਾਤਾਵਰਣ ਹੈ। ਖੂਬ ਰੌਲਾ-ਰੱਪਾ ਪੈ ਰਿਹਾ ਹੈ। ਗੀਤ ਗਾਏ ਜਾ ਰਹੇ ਹਨ।

**ਮੂਲ ਭਾਵ :** ਦੈਤਾਂ ਦਾ ਪ੍ਰਭੂ ਕ੍ਰਿਪਾ ਸਦਕਾ ਨਾਸ਼ ਹੋਣ ਕਾਰਨ ਭਗਤ ਜਨ ਪਰਮੇਸ਼ਰ ਦੇ ਗੁਣਾਂ ਨੂੰ ਗਾ ਕੇ ਮਾਨੋ ਉਸ ਦੀ ਆਰਤੀ ਕਰ ਰਹੇ ਹਨ ਅਤੇ ਖੁਸ਼ੀਆਂ ਮਨਾ ਰਹੇ ਹਨ।

ਅੱਜ ਤੱਕ ਪ੍ਰਭੂ ਦੀ ਆਰਤੀ ਸੰਬੰਧੀ ਇਹ ਪ੍ਰੰਪਰਾ ਹੂ-ਬ-ਹੂ ਚਲੀ ਆ ਰਹੀ ਹੈ ਤੇ ਹਰੇਕ ਵਿਅਕਤੀ (ਸਿੱਖ) ਇਸ ਨਾਲ ਵਚਨ-ਬੱਧ ਹੈ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਕੀਰਤਨ ਦੀਆਂ ਵੱਖ ਵੱਖ ਚੌਂਕੀਆਂ ਹਨ। ਉਨ੍ਹਾਂ ਵਿੱਚੋਂ ਇੱਕ ਚੋਂਕੀ ਦਾ ਨਾਮ ਆਰਤੀ ਦੀ ਚੌਂਕੀ ਭੀ ਹੈ।

ਇਸ ਲੇਖ ਲਿਖਣ ਦਾ ਮੂਲ ਮੰਤਵ ਸਿਰਫ਼ ਇਤਨਾ ਹੀ ਹੈ ਕਿ ਸਿੱਖ ਧਰਮ ਅਤੇ ਸਿੱਖ ਸਿਧਾਂਤ ਮੂਰਤੀ ਪੂਜਾ ਦੀ ਡਟ ਕੇ ਖੰਡਨ ਕਰਦੇ ਹਨ। ਜਗਨ ਨਾਥ ਪੁਰੀ ਵਿਖੇ ਉਤਾਰੀ ਜਾ ਰਹੀ ਆਰਤੀ ਵਿੱਚ ਸ਼ਾਮਲ ਨਾ ਹੋਣਾ ਤੇ ਪੰਡਤਾਂ ਨੂੰ ਧਨਾਸਰੀ ਮਹਲਾ ੧ ਸ਼ਬਦ 'ਗਗਨ ਮੈ ਥਾਲੁ....' ਗਾਇਨ ਕਰ ਕੇ ਡੰਕੇ ਦੀ ਚੋਟ ਤੇ ਦੱਸਿਆ ਕਿ ਪ੍ਰਭੂ

ਮਾਲਕ ਦੀ ਆਰਤੀ ਤਾਂ ਹਰ ਵੇਲੇ ਹੋ ਰਹੀ ਹੈ।ਅਸੀਂ ਪੱਥਰ ਦੀਆਂ ਮੂਰਤੀਆਂ ਦੀ ਆਰਤੀ ਤੇ ਫੋਕੇ ਕਰਮ ਕਾਂਡਾਂ ਨੂੰ ਨਹੀਂ ਮੰਨਦੇ। ਗੁਰੂ ਸਾਹਿਬ ਨੇ ਪੰਡਤਾਂ ਨੂੰ ਦਲੀਲ ਨਾਲ ਲਾਜਵਾਬ ਕੀਤਾ।ਪਰ ਦੁੱਖ ਨਾਲ ਲਿਖਣਾ ਪੈ ਰਿਹਾ ਹੈ ਕਿ ਜਿਹੜਾ ਉਪਦੇਸ਼ ਗੁਰੂ ਜੀ ਨੇ ਪੰਡਤਾਂ ਨੂੰ ਦਿੱਤਾ ਸੀ, ਸਿੱਖੀ ਦੇ ਦੋ ਉੱਚ ਧਾਰਮਿਕ ਅਸਥਾਨਾਂ ’ਤੇ ਅਗਿਆਨਤਾ ਵੱਸ ਉਸੇ ਉਪਦੇਸ਼ ਦੀਆਂ ਧੱਜੀਆਂ ਉਡਾ ਰਹੇ ਹਾਂ।ਤਖਤ ਸੱਚ ਖੰਡ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਤੇ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਵਿਖੇ ਥਾਲੀਆਂ ਵਿੱਚ ਦੀਵੇ ਜਗਾ ਕੇ, ਫੁੱਲਾਂ ਦੀ ਵਰਖਾ ਕਰ ਕੇ ਅਤੇ ਮੱਥੇ ’ਤੇ ਸੰਧੂਰ ਦੇ ਤਿਲਕ ਲਗਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁੱਖ ਖੜ੍ਹ ਕੇ ਆਰਤੀ ਕੀਤੀ ਜਾਂਦੀ ਹੈ, ਜੋ ਸਿੱਖੀ ਸਿਧਾਂਤਾਂ ਦੇ ਉਲਟ ਹੈ।ਸਤਿਗੁਰਾਂ ਅੱਗੇ ਜੋਦੜੀ ਹੈ, ਸੱਚੇ ਪਾਤਸ਼ਾਹ ਮਿਹਰ ਕਰੋ ਅਤੇ ਆਪਣੀ ਐਸੀ ਕਲਾ ਵਰਤਾਉ ਕਿ ਸਮੂਹ ਗੁਰ ਅਸਥਾਨਾਂ ’ਤੇ ਆਪ ਜੀ ਦੇ ਦਰਸਾਏ ਮਾਰਗ ਅਨੁਸਾਰ ਹੀ ਆਰਤੀ ਦੀ ਪਰਕ੍ਰਿਆ ਕੀਤੀ ਜਾਵੇ।

ਅਸਲ ਵਿੱਚ ਸੰਸਾਰ ਦੇ ਮੱਤ-ਮਤਾਂਤਰਾਂ ਅੰਦਰ ਆਰਤੀ ਪ੍ਰਭੂ ਪੂਜਾ ਕਰਨ ਦਾ ਇੱਕ ਸਾਧਨ ਹੈ।ਪ੍ਰਭੂ ਆਪ ਬੇਅੰਤ ਹੈ. ਅਗਾਹ ਅਤੇ ਅਥਾਹ ਹੈ।ਉਸ ਦਾ ਸਾਜਿਆ ਬ੍ਰਹਮੰਡ ਵੀ ਮਹਾਨ ਹੈ।ਗੱਲ ਕੀ ਬ੍ਰਹਮੰਡ ਵਿੱਚ ਵਰਤ ਰਹੀ ਹਰ ਕ੍ਰਿਆ ਉਸ ਦੀ ਆਰਤੀ ਕਰ ਰਹੀ ਹੈ।ਗੁਰਬਾਣੀ ਦੇ ਆਸ਼ੇ ਅਨੁਸਾਰ ਪ੍ਰਭੂ ਦਾ ਨਾਮ ਜਪਣਾ ਹੀ ਸੱਚੀ ਆਰਤੀ ਹੈ।ਗੁਰਬਾਣੀ ਦੇ ਬੋਲ ਹਨ:

ਪ੍ਰਭੂ ਪੂਜਹੋ ਨਾਮ ਆਰਾਧਿ।(੧੩੦੪)
ਪੂਜਾ ਕੀਚੈ ਨਾਮੁ ਧਿਆਈਐ ਬਿਨ ਨਾਵੈ ਪੂਜ ਨ ਹੋਇ।(੪੮੯)

# ਲੇਖਕਾਂ ਬਾਰੇ ਜਾਣਕਾਰੀ

## ਸਰਦਾਰ ਦੀਪ ਸਿੰਘ ਸਾਂਗਰਾ

ਸਰਦਾਰ ਦੀਪ ਸਿੰਘ ਸਾਂਗਰਾ, ਪਿੰਡ ਨੂਰਪੁਰ ਜੱਟਾਂ, ਜਿਲ੍ਹਾ ਹੁਸ਼ਿਆਰਪੁਰ, ਪੰਜਾਬ ਦੇ ਜੰਮਪਲ ਬਹੁਤ ਹੀ ਨੇਕ, ਸੁਲਝੇ ਹੋਏ ਸਿੱਖ ਧਰਮ ਦੇ ਡੂੰਘੇ ਅਧਿਐਨ ਅਤੇ ਗੁਰਬਾਣੀ ਦੇ ਰਹੱਸ ਨਾਲ ਰਸੇ ਹੋਏ ਹਨ। ਪੜ੍ਹਾਈ ਵਿੱਚ ਬੜੇ ਹੀ ਸੁਘੜ ਹੋਣ ਕਰ ਕੇ ਹਾਈ ਸਕੂਲ ਤੋਂ ਲੈ ਕੇ ਗਣਿਤ (Mathematics) ਦੀ ਐਮ. ਏ. ਡਿਗਰੀ ਪ੍ਰਾਪਤ ਕਰਨ ਤੱਕ ਹਰ ਜਮਾਤ ਵਿੱਚ ਸਰਕਾਰੀ ਵਜੀਫ਼ਾ ਹਾਸਲ ਕਰਦੇ ਰਹੇ। ਪੰਜਾਬ ਵਿੱਚ ਕੁਝ ਸਮਾਂ ਸਰਕਾਰੀ ਸਕੂਲਾਂ ਵਿੱਚ ਗਣਿਤ ਦੇ ਅਧਿਆਪਕ ਵਜੋਂ ਨੌਕਰੀ ਕਰਨ ਉਪਰੰਤ 1975 ਵਿੱਚ ਕੈਨੇਡਾ ਆ ਗਏ। ਇਥੇ ਵੀ ਤਕਰੀਬਨ 30 ਸਾਲ ਗੈਰ ਸਰਕਾਰੀ ਅਤੇ ਬੀ.ਸੀ. ਦੇ ਪਬਲਿਕ ਐਜ਼ੂਕੇਸ਼ਨ ਸਿਸਟਮ ਵਿੱਚ ਬਤੌਰ ਆਧਿਆਪਕ ਸੇਵਾ ਨਿਭਾਈ। 1 ਅਪ੍ਰੈਲ 2016 ਵਿੱਚ ਸੇਵਾ ਮੁਕਤ ਹੋਣ ਉਪਰੰਤ ਹੁਣ ਵੀ ਸਕੂਲ ਬੋਰਡ ਨਿਊ ਵੈਸਟ ਨੇ ਇਨ੍ਹਾਂ ਨੂੰ ਬਤੌਰ ਅਧਿਆਪਕ ਨੌਕਰੀ ਦਿੱਤੀ ਹੋਈ ਹੈ। ਇਸ ਤੋਂ ਇਲਾਵਾ ਇਹ ਬਹੁਤ ਸਾਰੀਆਂ ਸਭਾਵਾਂ ਅਤੇ ਸੋਸਾਇਟੀਆਂ ਵਿੱਚ ਪੰਜਾਬੀ ਗੁਰਮਤਿ ਵਿੱਦਿਆ ਪੜ੍ਹਾਉਣ ਦੀ ਸੇਵਾ ਬਾਖੂਬੀ ਨਾਲ ਨਿਭਾ ਰਹੇ ਹਨ  ਅਤੇ 22 ਤੋਂ ਵੱਧ ਗੁਰਮਤਿ ਕੈਂਪ ਆਯੋਜਿਤ ਕਰ ਚੁੱਕੇ ਹਨ। ਆਰਤੀ ਕਰਨ ਦੀ ਵੱਖੋ ਵੱਖ ਢੰਗ ਵਾਲੀ ਪ੍ਰਕ੍ਰਿਆ ਸਿੱਖਾਂ ਦੇ ਤਖਤਾਂ ’ਤੇ ਹੋਣ ਕਾਰਨ ਇਨ੍ਹਾਂ ਦੇ ਮਨ ਨੂੰ ਭਾਰੀ ਠੇਸ ਪੁੱਜਣ ਕਰ ਕੇ ਇਹ ਪੁਸਤਕਾ ਲਿਖੀ ਹੈ।

## ਡਾ. ਹਰਭਜਨ ਸਿੰਘ ਸੇਖੋਂ

ਡਾ. ਹਰਭਜਨ ਸਿੰਘ ਸੇਖੋਂ, ਪਿੰਡ ਦਾਖਾ, ਜਿਲ੍ਹਾ ਲੁਧਿਆਣਾ (ਪੰਜਾਬ) ਦੇ ਜੰਮਪਲ ਬਹੁ-ਪੱਖੀ ਸ਼ਖਸੀਅਤ ਦੇ ਮਾਲਕ ਹਨ। ਇਹ ਸੁਘੜ-ਸੁਜਾਨ ਸ. ਗੁਰਦੇਵ ਸਿੰਘ ਅਤੇ ਸਰਦਾਰਨੀ ਭਗਵਾਨ ਕੌਰ ਦੇ ਸਪੂਤ ਆਪਣੀ ਪੜ੍ਹਾਈ ਸੰਪੂਰਨ ਕਰ ਕੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿੱਚ ਪ੍ਰੋਫੈਸਰ ਲੱਗੇ ਰਹੇ। ਇਨ੍ਹਾਂ ਉਥੇ ਬੜੀ ਲਗਨ ਅਤੇ ਮਿਹਨਤ ਨਾਲ ਕੰਮ ਕੀਤਾ। ਸੇਵਾ-ਮੁਕਤੀ ਉਪਰੰਤ ਡਾ. ਸੇਖੋਂ ਨੇ ਆਪਣਾ ਧਿਆਨ ਗੁਰਬਾਣੀ ਅਤੇ ਸਿੱਖ ਇਤਿਹਾਸ ਸੰਬੰਧੀ ਲਿਖਣ ਵਲ਼ ਲਾਇਆ। ਹੁਣ ਤੱਕ ਇਹ ਤਕਰੀਬਨ 12 ਪੁਸਤਕਾਂ ਲਿਖ ਚੁੱਕੇ ਹਨ। ਇਨ੍ਹਾਂ ਦੀ ਲੇਖਣੀ ਸਰਲ ਪੰਜਾਬੀ, ਮੁਹਾਵਰਿਆਂ ਕਹਾਵਤਾਂ ਅਤੇ ਅਧਿਆਤਮਕ ਤੱਥਾਂ ਨਾਲ ਭਰਪੂਰ ਹੈ। ਸਰਦਾਰ ਦੀਪ ਸਿੰਘ ਸਾਂਗਰਾ ਨਾਲ ਮਿਲ ਕੇ ਅਤੇ ਵਿਚਾਰਕੇ ਇਹ ਪੁਸਤਕਾ ਲਿਖਣ ਵਿੱਚ ਚੰਗਾ ਰੋਲ ਅਦਾ ਕੀਤਾ ਹੈ।

ਰਾਜਿੰਦਰ ਪਾਲ ਕੌਰ